ਮੈ

# ਪ੍ਰੀਤਮ ਛੋਹ






ਵਲੋਂ:—

ਬਾਵਾ ਬੁਧ ਸਿੰਘ ਜੀ

# ਮੁਖ ਬੰਧ

"ਪ੍ਰੀਤਮ ਛੋਹ" ਇੱਕ ਪ੍ਰੇਮ ਤ੍ਰੰਗਾਂ ਦਾ ਸਾਗਰ ਹੈ। ਲੱ ਪ੍ਰੇਮ ਦੇ ਨਾਂ ਤੋਂ ਅੱਜ ਕੱਲ ਦੇ ਦੰਭੀ ਰੀਫਾਰਮਰ ਤੇ ਲਿਟ੍ਰੇਚਰ ਕ ਦੇ ਰੜੇ ਪਾਰਖੂ ਐਂਝ ਤ੍ਰੱਠਦੇ ਨੇ, ਜੀਕਨ ਗੁਲੇਲ ਕੋਲੋਂ ਕਾਂ। ਮ ਜੀ ਖਵਰੇ ਉਹ ਸੱਚੇ ਈ ਹੋਸਨ, ਪ੍ਰੇਮੀ ਨੂੰ ਕੀ ਪਤਾ ਕਿ ਹ ਕਿੱਥੇ ਜਾਂਦਾ ਏ, ਸੱਚੇ ਸੁਰਗ ਵਿੱਚ ਜਾਂ ਭਾਈਚਾਰਕ ਕ ਪਾਤਾਲ ਵਿੱਚ ? ਓਹ ਤਾਂ ਜੀਉਂਦਾ ਪਿੰਡ ਵੇਚ ਚੁੱਕਾ ਪ੍ਰੇਮ ਦੀ ਹੱਟੀ। ਹਾਂ ਕਾਮ ਮੰਦਾ, ਕਿਉਂਕਿ ਇਸ ਦੀ ਹੋਂਦ ਇੱਕ ਖਾਹਸ਼ ਦੀ ਹੱਦ ਭਰ ਦਿੰਦੀ ਹੈ। ਅਰ ਉਸ ਦੇ ਮੁੱਕਣ , ਓਹ ਆਨੰਦ ਜਿਸ ਦੀ ਚਾਹ ਉਸ ਖਾਹਸ਼ ਦੀ ਕਾਰਨ ਹੁੰਦੀ ਹੈ, ਇੱਕ ਜਲ ਦੀ ਲੀਕ ਵਾਂਗ ਮਿਟ ਜਾਂਦਾ ਹੈ। ਪ੍ਰੇਮ ਸਾਗਰ, ਸ਼ਜਾਮ ਸੁਹੱਪਨ ਤੇ ਇਲਾਹੀ ਬੰਸਰੀ ਦੀ ਸੁਰੀਲੀ ਗੂੰਜ ਭਾਵੇਂ ਮਣਤਾਰੂ ਜਿੰਦੜੀ ਦੇ ਵਿੱਚ ਤਾਰੀਆਂ ਲੈਣ ਦਾ ਜੋਸ਼ ਪੈਦਾ ਕਰ ਦੇਵੇ, ਪਰ ਸਾਗਰ ਦੀ ਡੂੰਘਾਈ ਤੇ ਛੱਲਾਂ ਦੇ ਨਾਲ ਹੀ ਖਿੱਚੇ ਜਾਣ ਦਾ ਡਰ, ਪਾਣੀ ਵਿੱਚ ਪੈਰ ਪਾਉਣ ਦਾ ਹੀਆ ਨਹੀਂ ਫੜਨ ਦਿੰਦਾ। ਐਪਰ ਪ੍ਰੀਤਮ ਜੀ ਦੀ ਛੋਹ ਓਹ ਇਲਾਹੀ ਦਾਤ ਹੈ ਕਿ ਪ੍ਰੇਮੀ ਛੋਂਹਦਾ ਈ ਪਾਰਸ ਛੋਹੇ ਲੋਹੇ ਵਾਂਗੂ ਸੋਨਾ ਹੀ ਸੋਨਾ ਹੋ ਜਾਂਦਾ ਹੈ॥

ਪ੍ਰੇਮ ਤੇ ਕੁੱਲ ਜਗਤ ਦਾ ਅਧਾਰ ਹੈ, ਇਹ ਇੱਕ ਖਿੱਚ ਹੈ ਜੇਹੜੀ ਪਿਆਰੇ ਵੱਲ ਖਿੱਚਦੀ ਹੈ। ਬਿਰਹਾਂ ਇੱਕ ਲਾਟ ਹੈ ਜੇਹੜੀ ਜਿਉਂ ਜਿਉਂ ਤੇਜ਼ੀ ਨਾਲ ਬਲਦੀ ਹੈ ਤਿਉਂ ਤਿਉਂ ਅਡੋਲ ਹੁੰਦੀ ਜਾਂਦੀ ਹੈ। ਜਿੰਨੀ ਤੇਜ਼ **ਬਿਰਹਾਂ**

ਦੀ ਅਗਨੀ ਓਨੀ ਹੀ ਆਨੰਦ-ਮਈ ਸਮਾਧੀ ਦੀ ਅਡੋਲਤਾ।

ਪਰ ਸਾਡੀ "ਪ੍ਰੀਤਮ ਛੋਹ" ਦੀ ਸੈਂਚੀ ਕੋਈ ਉੱਚੇ ਦੇਸ ਦੀ ਕਵਿਤਾ ਨਹੀਂ, ਕਿਉਂਕਿ ਕਰਤਾ ਕੋਈ ਕਵੀ ਨਹੀਂ। ਕਾਵਜ ਦੀ ਝਲਕ ਵੇਖੀ ਮਨ ਤ੍ਰੰਗਾਂ ਦੇ ਜ਼ੋਰ ਵਿੱਚ ਬੇ ਤੁਕੀਆਂ ਜੜ ਦਿੱਤੀਆਂ। ਪਾਰਖੂ ਕੁਝ ਕਹਿਣ। ਚਾਹੇ ਮਾਂਗਵੇਂ ਖੰਭ ਚਾਹੇ ਭੇਡ ਚਾਲ। ਜੋ ਹੈ ਸੋ ਹੈ। ਜੋ ਸਰਿਆ ਸੋ ਹਾਜ਼ਰ। ਜੇ ਪ੍ਰਵਾਨ ਕਰੋ ਤਾਂ ਧੰਨਭਾਗ॥

ਹਾਂ ਜੀ ਸਾਡੇ ਬਿਨਾਂ ਇਸ "ਪ੍ਰੀਤਮ ਛੋਹ" ਦੇ ਘਾਟਿਆਂ ਤੋਂ ਕੋਈ ਵੱਧ ਜਾਣੂ ਵੀ ਹੋ ਸਕਦਾ ਹੈ? ਇਸ ਵਿੱਚ ਪਿੰਗਲ ਦੇ ਅਨੇਕ ਦੋਸ਼ ਹੋਣਗੇ। ਸੋਚ ਉਡਾਰੀ, ਉੱਚੇ ਪਰਬਤਾਂ ਨਾਲ ਟੱਕਰ ਖਾ ਖਾ ਕੇ ਕਈ ਵਾਰ ਮੂੰਧੀ ਡਿਗੀ ਹੋਸੀ। ਪਰ ਪ੍ਰੀਤਮ ਦੀ ਖਿੱਚ ਬਿਨਾਂ ਇੱਕ ਸ਼ਬਦ ਨਹੀਂ। ਨੇਹੀਆਂ ਨੂੰ ਖਿੱਚ ਜ਼ਰੂਰ ਪੈਸੀ, ਜਗਤ ਤੋਂ ਆਦ ਲੈਕੇ ਹੁਣ ਤੱਕ ਇਹ ਪ੍ਰੀਤਮ ਦੀ ਖਿੱਚ ਹੀ ਸਾਰੇ ਸੰਸਾਰ ਨੂੰ ਇੱਕ ਮਿਲਾਉਣੀ ਵਿੱਚ ਚਲਾਈ ਆਉਂਦੀ ਹੈ। ਓਸੇ ਅਕਹਿ ਖਿੱਚ ਤੇ ਧੂਖ ਨੂੰ ਪੁਰਾਣੇ ਪ੍ਰੇਮੀਆਂ ਨੇ ਸ਼ਬਦ ਦੁਆਰਾ ਕਹਿਣ ਦੀ ਕੋਸ਼ਸ਼ ਕੀਤੀ, ਤੇ ਉਨ੍ਹਾਂ ਦੇ ਪੂਰਨਿਆਂ ਤੇ ਮੂਰਖ 'ਹਰੀ ਬੁਧ ਨੇ' ਚਲਨ ਦੀ ਹੰਬਲੀ ਮਾਰੀ॥

ਪ੍ਰੀਤਮ ਦੂਰ ਵਸੈਂਦਾ ਜਾਨੀ, ਪੈਂਡਾ ਔਖੀ ਘਾਟੀਂ।  
ਨਿਕੀ ਜੰਘੀਂ ਟੁਰਨਾ ਔਖਾ, ਜਿੰਦ ਦੁਖੀ ਇਸ ਵਾਟੀਂ।  
ਪਰ ਇਕ ਤਾਂਘ ਮਿਲਨ ਦੀ ਹਰਦਮ, ਤਾਕਤ ਦਏ ਇਲਾਹੀ  
"ਬੁਧ ਹਰੀ" ਛੋਹ ਪ੍ਰੀਤਮ ਚਾਹਵੇ, ਚਾਹੇ ਮਰੇ ਅਧਵਾਟੀਂ॥

ਪ੍ਰੀਤਮ ਛੋਹ ਇੱਕ ਉੱਚਾ ਨਾਂ ਹੈ । ਪਰ ਅਸਾਂ ਤੇ "ਮਨ ਤ੍ਰੰਗ" ਥਾਪਿਆ ਸੀ। ਐਪਰ ਸਾਡੇ ਮਿਤ੍ਰਾਂ ਨੂੰ ਓਹ ਲੱਗਾ ਪਿਆਰਾ। ਉਹ ਨਾਂ ਆਪਣਾ ਬਣਾ ਲਿਆ । ਇਸ ਕਰਕੇ "ਪ੍ਰੀਤਮ ਛੋਹ" ਦੀ ਜੱਥੇਬੰਦੀ ਹੇਠ ਹੀ ਕੁਝ ਮਨ ਤ੍ਰੰਗ ਆਪ ਦੀ ਭੇਟਾ ਹੈਨ ॥

ਇੱਥੇ ਇਹ ਬੇਨਤੀ ਕਰ ਦੇਣੀ ਵੀ ਜ਼ਰੂਰੀ ਹੈ ਕਿ ਕਈ ਕਵਿਤਾਂ ਇਸਤੋਂ ਪਹਿਲਾਂ, ਪੰਜਾਬੀ ਦੇ ਰਸਾਲਿਆਂ ਵਿੱਚ ਛਪ ਚੁੱਕੀਆ ਹਨ। ਹੁਣ ਓਹ ਇਸ ਸੈਂਚੀ ਵਿੱਚ ਵੀ ਇਕੱਠੀਆਂ ਕਰਕੇ ਪਾਠਕਾਂ ਲਈ ਛਾਪ ਦਿੱਤੀਆਂ ਹਨ। ਜਿਨ੍ਹਾਂ ਰਸਾਲਿਆਂ ਨੇ ਪਹਿਲੋਂ ਇਹ ਕਵਿਤਾਂ ਛਾਪੀਆਂ ਸਨ ਉਨ੍ਹਾਂ ਦਾ ਧੰਨਵਾਦੀ ਹੋਕੇ ਖਿਮਾਂ ਮੰਗਦਾ ਹਾਂ ॥

ਪਿਛਲੇ ਪ੍ਰੂਫ ਕਾਹਲੀ ਵਿੱਚ ਮੈਂ ਵੇਖ ਨਹੀਂ ਸਕਿਆ ਉਨ੍ਹਾਂ ਵਿੱਚ ਢੇਰੌਂ ਅਸ਼ੁੱਧੀਆਂ ਹਨ। ਪਾਠਕ ਜੀ ਕਿਰਪਾ ਕਰਕੇ ਇਸ ਸੈਂਚੀ ਨੂੰ ਪੜ੍ਹਨ ਤੋਂ ਪਹਿਲਾਂ ਸਾਰੀਆਂ ਅਸ਼ੁੱਧੀਆਂਸੋਧ ਲੈਣ ਦੀ ਖੇਚਲ ਕਰਨੀ॥

## ਸਤਿ ਸ੍ਰੀ ਅਕਾਲ

ਮੂਲਤਾਨ ਛਾਉਣੀ
੧੮ ਦਸੰਬਰ ੧੯੨੭

ਦਾਸ:–
ਬੁਧ ਹਰੀ.

# ਅਸ਼ੁਧੀ ਪੱਤ੍ਰ

| ਸਫਾ | ਸਤਰ | ਅਸ਼ੁਧ | ਸ਼ੁਧ |
|---|---|---|---|
| ੨੦ | ੭ | (ਨ) | ਨ |
| ੫੦ | ੧੯ | ਭਾਂਵੜ | ਭਾਂਬੜ |
| ੫੧ | ੧ | ਪਿਆਰਿਆਂ | ਪਿਆਰਿਆ |
| ,, | ੧੧ | ਥਾਂ | ਬਾਲ |
| ੫੭ | ੯ | ਓਸ | ਉਸ |
| ੫੯ | ੬ | ਨੀ ਭੈੜੀ | ਭੈੜੀ |
| ੬੧ | ੫ | ਸੰਗ ਸਰ | ਸੰਗ ਸੰਗ |
| ੬੨ | ੪ | ਕਰਕੇ | ਕਰਦੇ |
| ੬੯ | ੧੬ | ਬੋਲੀ | ਚੋਲੀ |
| ,, | ੨੦ | ਸੋ | ਸੌਂ |
| ੮੯ | ੬ | ਗਲਾ | ਗਲ੍ਹਾਂ |
| ,, | ੧੭ | ਵਸੀਂ | ਦੱਸੀਂ |
| ੯੫ | ੩ | ਕਦੀ | ਦਸ ਕਦੀ |
| ੧੧੩ | ੯ | ਕੀਕਰ | ਕੀ ਕਰ |
| ੧੧੭ | ੮ | ਆਖ | ਅਖ |
| ,, | ੧੧ | ਜਿੰਦ ਮਾਹੀ ਵਾਂਗ | ਮਾਹੀ ਜਿੰਦ |
| ,, | ੧੩ | ਚਾਹੇ ਪੀਤਮ | ਜਾਂ ਪੀਤਮ |

| ਸਫਾ | ਸਤਰ | ਅਸ਼ੁਧ | ਸ਼ੁਧ |
|---|---|---|---|
| ੧੨੦ | | ਪੀਕੇ ਰੰਡੀ | ਪੀਕੇ, ਰੰਡੀ |
| ੧੨੨ | ੧੦ | ਮੈਂ ਬੰਦੀ | ਬੰਦੀ |
| ,, | ੧੮ | ਲਾਜਨ | ਲਾਜ ਨਾ |
| ੧੨੩ | ੧ | ਛੂਹਵੇ | ਛੋਹਵੇ |
| ,, | ੬ | ਆਖਾਂ ਤੈਂ" | ਆਖਾਂ" |
| ,, | ੧੦ | ਅਗਮ | ਅਗੱਮ |
| ,, | ੧੧ | ਬੇਹਦ ਉਚਾ, ਬੇਹਦ | ਬੇਹੱਦ ਉੱਚਾ, ਬੇਹਦ |
| ,, | ੧੨ | ਬੇਹਦ | ਬੇਹੱਦ |
| ,, | ੨੧ | ਭਰਦੀ | ਤਰਦੀ |
| ੦੨੪ | ੬ | ਮਨੀਂ | ਮਾਨੀਂ |
| ,, | ੧੦ | ਬਸਾਵਨ | ਵਧਾਵਨ |
| ,, | ੨੦ | ਬਚਾਵੇ | ਸਤਾਵੇ |
| ੧੨੫ | ੧ | ਤ੍ਰੂਬਕ | ਤ੍ਰਿਬਕ |
| ,, | ੪ | ਕਹੇ ਹਟ | ਕਹੇ, ਹਟ |
| ੧੨੬ | ੨ | ਬਨ ਜੰਗਲ | ਬਨ ਜੰਗਲ, |
| ੧੨੮ | ੨ | ਵਾਹ ਰਾਤੀ | ਵਾਹ ! ਰਾਤੀ |
| ,, | ੧੦ | ਤਾਰ ਸੁਰ | ਤਾਲ, ਸੁਰ |
| ੧੩੦ | ੧੩ | ਜਾਣਾ ਇਹ ਸਸਤਾ | ਜਾਣਾ ਸਸਤਾ |
| ੧੩੩ | ੨੧ | ਹੁਣ ਹਾਸੀ | ਹੁਣ ਓ ਹਾਸੀ |

| ਸਫਾ | ਸਤਰ | ਅਸ਼ੁਧ | ਸ਼ੁਧ |
|---|---|---|---|
| ੧੩੪ | ੧੧ | ਮੋਈ ਨਾ | ਮੋਈ ਨ |
| ੧੩੯ | ੩ | ਮੈਨੂੰ | ਤੇ |
| ,, | ੧੪ | ਨਰੀ | ਨਾਰੀ |
| ੧੪੧ | ੯ | ਜਗਤ ਵਿਚ ਮੈਂ | ਜਗਤ ਮੈਂ |
| ੧੪੨ | ੧੭ | ਮਤਵਾਰੇ | ਮਤਵਾਰ ਵੇ |
| ੧੪੪ | ੫ | ਰਸ ਭਏ | ਰਸ ਭਰੇ |
| ,, | ੧੧ | ਬਲਾਵੇ | ਬੁਲਾਵੇ |
| ੧੪੫ | ੧੭ | ਰਸ ਭਲੇ | ਹਸ ਭਲੇ |
| ,, | ੨ | ਸਾਂਝਾਂ | ਸਾਂਝਾ |
| | ੨੦ | ਵਸਕੇ | ਵੱਸ ਕੇ |
| ੧੪੬ | ੯ | ਤੂੰ ਸਵਾਇਆ | ਤੂੰਏ ਸਵਾਇਆ |
| | ੧੧ | ਧੀਰੀ ਲਾ ਸ਼ਾਮ | ਧੀਰੀ ਸ਼ਾਮ |
| | ੧੮ | ਤੂੰ ਭੌਰਾ | ਤੂੰ ਭੌਰਾ, |
| | ੧੯ | ਤਨ ਹਾਰ | ਜੀ ਹਾਰੀ, |

# ਭੇਟਾ

ਪ੍ਰੀਤਮ ਜੀ ! ਏ ਛੋਹ ਤੁਸਾਡੀ,
ਪਾਰਸ ਅਰਸ਼ੀ ਆਹੀ ॥
ਖੋਲ ਕਪਾਟ ਕਾਵਜ ਦੇ ਦਿਤੇ,
ਰਬੀ ਰਮਜ਼ ਬੁਝਾਈ ॥
ਬਿਰਹਾਂ, ਦਰਦ, ਏ ਸੋਚ ਉਡਾਰੀ,
ਬੇਹੱਦ ਦੇਸ ਇਸ਼ਕ ਤੋਂ ॥
ਭੇਟ ਅਮੋਲਕ ਮੋਤੀ ਹੰਝੂ,
ਬਾਲ ਨੈਨਾਂ 'ਚਿ ਲਿਆਈ ॥

# ਕਾਵਜ ਕੀ ਏ ?

ਸਾਰੀਆਂ ਕਿਤਾਬਾਂ ਫੋਲ ਮਾਰੀਆਂ, ਉਤ੍ਰ ਬੇਥਵਾ । ਪ੍ਰਭਾਤੇ ਉਠ ਬਾਗ ਵਿਚ ਗਿਆ, ਫੁੱਲ ਰਾਤ ਦਾ ਉਨੀਂਦਰਾ ਲਾਹ, ਤ੍ਰੇਲ ਦੇ ਪਾਣੀ ਨਾਲ ਇਸ਼ਨਾਨ ਕਰ ਆਪਣੇ ਰੰਗ ਬਰੰਗੇ ਬਸਤ੍ਰਾਂ ਦੇ ਬਨਾਉ ਸ਼ਿੰਗਾਰ ਵਿਚ ਰੁਝੇ ਸਨ । ਅਸਾਂ ਜਾਤਾ, ਇਨ੍ਹਾਂ ਨੂੰ ਅਜੇ ਵੇਹਲ ਨਹੀਂ, ਰਤੀ ਠਹਿਰਕੇ ਪੁੱਛਾਂਗੇ। ਉਡਾਰੀ ਲਾ ਪ੍ਰਭਾਤ ਵਲ ਦੌੜੇ, ਦੂਰੋਂ ਈ ਨੂਰ ਤੇ ਸੁੰਦ੍ਰਤਾ ਭਾਸਦੀ ਸੀ । ਨੇੜੇ ਪੁਜੇ, ਅੱਖਾਂ ਤੇਜ ਝੱਲਣੋਂ ਬੱਸ, ਬੰਦ ! ਅੱਖਾਂ ਤੇ ਹੱਥ ਦੇ, ਦੂਰੋਂ ਈ ਵੱਟਾ ਮਾਰਿਆ, ਬੀਬੀ ਪ੍ਰਭਾਤੇ ਦੱਸ "ਕਾਵਜ ਕੀ ਏ ?" ਪਰ ਉਸ ਤੇਜ ਮਤੀ ਨੇ ਬੀ ਚੁੱਪ ਈ ਵੱਟੀ। ਫੇਰ ਜ਼ਿਮੀਂ ਵਲ ਨਜ਼ਰ ਮਾਰੀ ਤਾਂ ਫੁੱਲਾਂ ਨੂੰ ਪੂਰੇ ਜੋਬਨ ਵਿਚ ਹਸਦਿਆਂ ਤੇ ਵਾਉ ਨਾਲ ਖੇਡ ਮਚਾਈ ਵੇਖਿਆ। ਮੈਂ ਸੋਚਿਆ ਹੁਣ ਸਵਾਲ ਹੱਲ ਹੋਸੀ। ਗੁਲਾਬ ਕੋਲ ਪੁੱਜਾ। ਸਿਰ ਨਿਵਾ ਪੁਛਿਆ:-

'ਹੇ ਫੁਲਾਂ ਦੇ ਬਾਦਸ਼ਾਹ ! ਹੇ ਦਿਲਦਾਰਾਂ ਦੇ ਦਿਲ ਹਰਣ ਵਾਲੇ, ਹੇ ਪ੍ਰਭਾਤ ਦੀ ਸ਼ੋਭਾ ਖੋਹਣ ਵਾਲੇ, ਦਸ ਤਾਂ ਸਹੀ, "ਕਾਵਜ ਕੀ ਏ ?" ਅੱਗੋਂ ਗੁਲਾਬ ਨੇ ਕੰਡੇ ਦੀ ਤਲਵਾਰ ਤੇ ਹਥ ਰਖ, ਅੱਖਾਂ ਲਾਲ ਕਰ ਦੇਖਿਆ । ਮੈਂ ਡਰ ਕੇ ਪਰੇ ਹਟ ਗਿਆ । ਪਿਛਲੇ ਪਾਸੇ ਚੰਬੇ ਤੇ ਮੋਤੀਏ ਦੀਆਂ ਕਲੀਆਂ, ਆਪਸ ਵਿਚ ਗੋਂਦਾਂ ਗੁੰਦਦੀਆਂ ਸਨ, ਕਿਸੇ ਸੋਹਣਿਆਂ ਦੇ ਗਲ ਮਿਲਣ ਦਾ ਆਹਰ ਪਾਹਰ ਕਰਦੀਆਂ

ਸਨ। ਅਪਨੇ ਰੰਗ ਤੇ ਰੂਪ ਵਿਚ ਰੱਤੀਆਂ ਨੇ ਮੇਰੇ ਪ੍ਰਸ਼ਨ ਦੀ ਪ੍ਰਵਾਹ ਨਾਂ ਕੀਤੀ। ਇਕ ਹੋਰ ਗੁੱਠੇ ਪੋਸਤ ਦਾ ਫੁਲ, ਲਾਲਾ, ਆਪਨੇ ਜਿਗਰ ਵਿਚ ਨੇਹੁੰ ਤੇ ਬਿਰਹਾਂ ਦਾ ਦਾਗ ਖਾਈ ਬੈਠਾ ਸੀ, ਤੇ ਉਸਦੀਆਂ ਅੱਖਾਂ ਪ੍ਰੇਮ ਹੰਝੂਆਂ ਦੇ ਰਸ ਨਾਲ ਕਟੋਰੀਆਂ ਵਾਂਗੂ ਡਲ੍ਹਕਦੀਆਂ ਸਨ। ਮੈਂ ਉਸ ਪਾਸ ਜਾ ਬੈਠਾ, ਉਸਦੇ ਬਿਰਹੋਂ ਦਾ ਹਾਲ ਪੁਛਿਆ, ਧੀਰਜ ਦਿੱਤੀ ਤੇ ਸਮਝਾਇਆ ਕਿ ਇਸ਼ਕ ਤੇ ਨਾਉਂ ਹੀ ਬਿਰਹਾਂ ਦਾ ਹੈ, ਵਿਛੋੜੇ ਦੀ ਅੱਗ ਵਿਚ ਸੜਨ ਦਾ ਹੈ, ਤੂੰ ਕਿਉਂ ਉਦਾਸ ਬੈਠਾ ਹੈਂ ? ਉਸਨੇ ਦੋ ਹੰਝੂ ਕੇਰੇ, ਤੇ ਉੱਭਾ ਸਾਹ ਲੈ, ਚੁੱਪ ! ਮੈਂ ਫੇਰ ਪੁਚਕਾਰਿਆ ਤੇ ਪਿਆਰ ਨਾਲ ਪੁਛਿਆ 'ਹੇ ਪ੍ਰੇਮ ਕੁਠੇ ਲਾਲੇ ! ਤੈਨੂੰ ਪਤਾ ਹੈ ਕਿ ਕਾਵਜ ਕੀ ਏ ?' ਇਕ ਹਾਉਕਾ ਭਰਿਆ ਤੇ ਅੱਖਾਂ ਵਿਚੋਂ ਛਮ ਛਮ ਮੀਂਹ ਵਸਾ ਦਿੱਤਾ। ਮੈਂ ਉਠ ਟੁਰਿਆ, ਨਿਰਾਸ ਕਿ ਮੈਂ ਕੁਛ ਪੁਛਨਾ ਆਂ ਤੇ ਏਹ ਆਪਨਾ ਈ ਰੋਣਾ ਰੋਈ ਜਾਂਦਾ ਏ। ਅੱਗੇ ਜਾ ਸੋਸਨ ਨੂੰ ਪੁਛਨ ਈ ਲੱਗਾ ਸਾਂ, ਕਿ ਉਹ ਚਾਬਕ ਵਿਖਾ ਮਾਰਨ ਨੂੰ ਦੌੜੀ, ਮੈਂ ਪਰੇ ਹਟ ਗਿਆ। ਅਗੇ ਤਕਿਆ ਤਾਂ ਡਿੱਠੀ ਇਕ ਕਿਆਰੀ, ਜਿਸ ਵਿਚ ਛੋਟੇ ਛੋਟੇ ਦਿਲ ਖਿਚਣ ਵਾਲੇ ਅਨੇਕ ਰੰਗ ਦੇ ਛੋਟੇ ਛੋਟੇ ਫੁਲ ਸਨ। ਉਹ ਮੈਨੂੰ ਵੇਖ ਹੱਸੇ। ਆਪਸ ਵਿਚ ਸਿਰ ਹਿਲਾ ਹਿਲਾ ਹੱਸਨ, ਕਦੀ ਤੱਕਣ ਕਦੀ ਅੱਖੀਆਂ ਨੀਵੀਆਂ ਪਾਣ। ਕੋਲ ਪੁੱਜ ਕੇ ਵੇਖਿਆ ਤਾਂ ਇਹ ਪੈਂਸੀਆਂ, ਡੇਸੀਆਂ ਆਦਿ ਬਾਲੀਆਂ ਦਾ ਇਕੱਠ ਸੀ, ਜੇੜ੍ਹੀਆਂ ਕਦੀ ਵਾਉ ਨਾਲ ਖੇਡਦੀਆਂ, ਕਦੀ ਆਪਸ ਵਿਚ ਨਚਦੀਆਂ ਤੇ ਮਨ ਪ੍ਰਚਾਉਂ-

ਦੀਆਂ ਸਨ। ਮੈਂ ਇਨ੍ਹਾਂ ਦੀ ਪ੍ਰਸੰਨਤਾ ਤੇ ਖ਼ੁਸ਼ੀ ਦੇ ਮੰਡਲ ਨੂੰ ਵੇਖ ਜਾਤਾ, ਬੱਸ ਕਾਵਜ ਏਥੇ ਈ ਹੋਣਾ ਏ। ਮੈਂ ਪ੍ਰਸ਼ਨ ਪੁੱਛਾਂ, ਉਹ ਅੱਗੋਂ ਖਿੜ ਖਿੜ ਹੱਸਨ। ਮੈਂ ਸੋਚਿਆ ਬੱਸ ਖੇੜੇ ਦਾ ਨਾਉਂ ਈ ਕਵਿਤਾ ਹੋਣਾ ਏ। ਓਥੋਂ ਟੁਰਿਆ ਫੇਰ ਕਸ਼ਮੀਰ ਦੇ ਪਹਾੜਾਂ ਵਿਚ ਉਡਾਰੀ ਲਾਈ, ਸਿੰਧ ਤੇ ਲਿਧੜ ਦੀਆਂ ਖੱਡਾਂ, ਪਹਾੜੀਆਂ ਤੇ ਬਰਫਾਂ ਦੇ ਮਟਕ ਹੁਲਾਰੇ ਲਏ। ਰਚਨਾਂ ਦੀ ਅਜਬ ਸੁੰਦ੍ਰਤਾ ਸੀ। ਬਸ ਓਥੇ ਈ ਮਸਤ ਹੋ ਬੌਰਿਆਂ ਵਾਂਗੂ ਫਿਰਦਾ ਰਿਹਾ, ਨਦੀਆਂ, ਬਿਰਛਾਂ, ਮੈਦਾਨਾਂ ਪਹਾੜਾਂ ਬਰਫਾਂ ਕੋਲੋਂ ਪੁਛਾਂ "ਕਾਵਜ ਕੀ ਏ ?" ਪਰ ਉਤ੍ਰ ਇਕੋ ਚੁੱਪ। ਰਾਤ ਪੈ ਗਈ, ਤਾਰਾ ਮੰਡਲ ਜਗ-ਮਗ, ਜਗ-ਮਗ ਕਰ ਰਿਹਾ ਸੀ, ਮੈਂ ਉਪਰ ਤੱਕਿਆ, ਤਾਂ ਤਾਰਿਆਂ ਨੇ ਸੈਨਤਾਂ ਨਾਲ ਸੱਦਿਆ। ਮੈਂ ਓਥੇ ਈ ਪੁਜਾ। ਪਹਿਲਾਂ ਚੰਦ ਨੂੰ ਮਿਲਿਆ। ਇਕ ਸੁੱਕਾ ਸੜਿਆ ਗੋਲਾ, ਨਾਂ ਚਮਕ ਨਾਂ ਦਮਕ। ਐਵੇਂ ਈਂ ਕਵੀ ਭੁੱਲੇ ਯਾਰ ਦੇ ਮੂੰਹ ਨੂੰ ਚੰਦ ਜਿਹਾ ਆਖਦੇ ਨੇ। ਕਦੀ ਚੰਦ ਵੇਖਣ ਤਾਂ ਤ੍ਰਿਬਕ ਕੇ ਜਾਨ ਨਿਕਲ ਜਾਵੇ। ਜਿਉਂ ਜਿਉਂ ਉੱਚੇ ਗਿਆ ਤਾਂ ਕੁਝ ਤਾਰੇ ਅਕਾਰ ਵਿਚ ਏਡੇ ਵਡੇ ਹੋ ਗਏ ਕਿ ਸਾਡੀ ਪ੍ਰਿਥਵੀ ਉਨ੍ਹਾਂ ਅਗੇ ਇਕ ਗੀਟਾ ਭਾਸੇ। ਕੁਝ ਵਡੇ ਵਡੇ ਸੂਰਜ ਵਤ, ਤੇ ਕੁਝ ਬੇ ਜਾਨ ਕਾਲੇ ਗੋਲੇ। ਮੈਂ ਹੈਰਾਨ, ਕਿ ਉਹ ਸੁੰਦ੍ਰਤਾ, ਉਹ ਸੈਨਤਾਂ ਕਿਥੇ ਗਈਆਂ, ਸੋਚਿਆ ਤੇ ਜਾਤਾ ਭ੍ਰਮ ਈ ਸੀ। ਮੁੜ ਆਇਆ। ਇਨ੍ਹਾਂ ਸੋਚਾਂ ਵਿਚ ਈ ਡੁਬਾ, ਬੌਰਿਆਂ ਵਾਂਗੂ ਸੁੰਦਰ ਡਲ ਦੇ ਕੰਢੇ ਫਿਰਦਾ ਸਾਂ, ਕਿ ਇਕ ਮਜਨੂੰ ਦੇ ਬੂਟੇ

ਹੇਠਾਂ ਇਕ ਸੁੰਦਰੀ ਨਜ਼ਰ ਪਈ, ਕੁੱਛੜ ਇਕ ਸੁੰਦਰ ਬਾਲ, ਮਾਂ ਬੱਚੇ ਦੇ ਮੁਖੜੇ ਵਲ ਤਕਦੀ ਏ, ਤੇ ਬਾਲ ਮਾਂ ਨੂੰ ਵੇਖ ਵੇਖ ਮੁਸਕ੍ਰਾਂਦਾ ਏ। ਮੈਂ ਓਹਲੇ ਹੋ ਤਕਦਾ ਰਿਹਾ, ਮਾਂ ਦੇ ਬੁੱਲ੍ਹਾਂ ਤੇ ਕਦੀ ਥੋੜਾ ਜਿਹਾ ਖੇੜਾ ਆਉਂਦਾ ਏ, ਪਰ ਫੇਰ ਇਕ ਸਾਹ ਭਰਦੀ ਏ, ਏਧਰ ਓਧਰ ਤਕਦੀ ਤੇ ਅੱਖਾਂ ਵਿਚੋਂ ਹੰਝੂ ਕੇਰਦੀ ਏ। ਸਚ ਮੁਚ ਸਿਪ ਵਿਚੋਂ ਮੋਤੀ ਕਿਰਦੇ ਭਾਸਦੇ ਸਨ, ਮੈਂ ਕਦੀ ਉਸ ਸੁੰਦਰੀ ਦੇ ਰੂਪ ਵਲ ਵੇਖਾਂ, ਕਦੀ ਬਾਲ ਦੇ ਸੁਹੱਪਣ ਵਲ, ਕਦੀ ਹੰਝੂਆਂ ਦੀ ਝਲਕ ਵਲ ਤੇ ਕਦੀ ਡਲ ਦੀ ਡਲਕ ਵਲ । ਅਜਬ ਸਮਾਂ ਸੀ। ਮੇਰਾ ਮਨ ਭੀ ਖਿਚਿਆ ਗਿਆ, ਮੈਂ ਓਥੋਂ ਜੋਗਾ ਈ ਰਿਹਾ, ਅੱਖਾਂ ਵਿਚੋਂ ਹੰਝੂਆਂ ਦੀ ਤਾਰ ਬਝ ਗਈ। ਕਿਸੇ ਅਨਡਿੱਠ ਦੀ ਖੋਹ ਪੈਣ ਲ਼ਗ ਪਈ। ਆਪਣੇ ਦਿਲ ਨੂੰ ਹਥ ਵਿਚ ਫੜ, ਜਿਗਰਾ ਕਰ, ਮੈਂ ਉਸ ਸੁੰਦਰੀ ਦੇ ਕੋਲ ਪੁੱਜਾ, ਓਹ ਵੇਖ ਤ੍ਰਿਬਕੀ ਤੇ ਉਠ ਚਲਨ ਨੂੰ ਤਿਆਰ ਹੋਈ। ਮੈਂ ਹਥ ਜੋੜੇ। ਜਲ ਭਿੰਨੀਆਂ ਅੱਖਾਂ ਨਾਲ ਬੇਨਤੀ ਕੀਤੀ–"ਦੇਵੀ ਡਰ ਨਾਂ, ਮੈਂ ਤੇਰਾ ਦੋਖੀ ਨਹੀਂ, ਤੇਰਾ ਦੁਖ ਵੰਡਾਣ ਈ ਆਇਆ ਹਾਂ।" ਉਸਨੇ ਅੱਖ ਪੱਟਕੇ ਤੱਕਿਆ ਤੇ ਆਖਿਓ ਸੂ, 'ਵੀਰਾ ! ਮੇਰਾ ਦੁਖ ਤੇ ਰਬ ਈ ਹਟਾਵੇ, ਤੂੰ ਕਿਉਂ ਕਲੇਸ਼ ਵਿਚ ਪੈਨਾ ਏਂ ?'

ਮੈਂ–ਹੇ ਦੇਵੀ ! ਰਬ ਨੇ ਮਨੁੱਖ ਨੂੰ ਦਰਦ ਵੰਡਾਣ ਲਈ ਈ ਪੈਦਾ ਕੀਤਾ ਹੈ। ਨਹੀਂ ਤਾਂ ਜੰਗਲ ਵਿਚ ਅਨੇਕ ਪਸ਼ੂ ਪੰਛੀ ਹੈਗੇ ਈ ਸਨ।

ਸ੍ਰੀਮਤ–ਵੀਰਾ ! ਖਬਰੇ ਤੈਨੂੰ ਰਬ ਨੇ ਈ ਘਲਿਆ,

ਦਸ ਕੀ ਪੁੱਛਣਾਂ ਏਂ ?

ਮੈਂ—ਦੇਵੀ ! ਮੈਨੂੰ ਹੈਰਾਨੀ ਇਸ ਗਲ ਦੀ ਏ, ਕਿ ਏਹ ਸੁੰਦਰ ਬਾਲਕ ਤੇਰੀ ਵਲ ਤੱਕ ਤੱਕ ਮੁਸਕ੍ਰਾਂਦਾ ਹੈ, ਤੇ ਫੇਰ ਤੂੰ ਹੰਝੂ ਕਿਉਂ ਕੇਰਣੀ ਏਂ ?

ਤ੍ਰੀਮਤ—ਵੀਰਾ ! ਇਸ ਮੇਰੇ ਜਿਗਰ ਦੇ ਟੁਕੜੇ ਦੀ ਮੁਸਕ੍ਰਾਹਟ ਈ ਮੇਰੇ ਬਿਰਹਾਂ ਕੁਠੇ ਜੀਉ ਤੇ ਬਿਜਲੀ ਦਾ ਕੰਮ ਕਰਦੀ ਏ। ਇਸਦੇ ਪ੍ਰਦੇਸ ਗਏ ਪਿਤਾ ਦੀ ਯਾਦ ਤੇ ਖਿਚ ਜੀਉ ਨੂੰ ਤਪਾਂਦੀ ਏ । ਜੁਦਾਈ ਤੇ ਵਿਛੋੜੇ ਦੀ ਅੱਗ ਮੇਰੇ ਜਿਗਰ ਦੇ ਲਹੂ ਨੂੰ ਹਵਾੜ ਬਣਾ, ਅੱਖਾਂ ਦੇ ਅਰਕ-ਕਸ਼ ਵਿਚੋਂ ਗੁਜ਼ਾਰ,ਇਹ ਹੰਝੂਆਂ ਦੀ ਬਰਸਾਤ ਲਾਉਂਦੀ ਏ। ਵੀਰਾ ! ਤੂੰ ਨਾਂ ਪੁੱਛ, ਇਹ ਇਲਾਹੀ ਖਿਚ ਹੈ, ਪਿਆਰ ਤੇ ਬਿਰਹਾਂ ਦੀ ਖੇਡ ਤੇ ਸਮੇਂ ਦੇ ਥਾਨ ਦਾ ਪ੍ਰਭਾਵ, ਇਹ ਸਭ ਚੀਜ਼ਾਂ ਰਲਕੇ ਮੇਰੇ ਦਿਲ ਨੂੰ ਮੇਰੇ ਕਾਬੂ ਵਿਚੋਂ ਕਢ ਲੈਂਦੀਆਂ ਨੇ,। ਉਹ ਉਡਾਰੀ ਮਾਰ ਪਿਆਰੇ ਦੇ ਪਿਛੇ ਜਾਂਦਾ ਏ। ਆਪੇ ਉਸਾਰਦਾ, ਆਪੇ ਢੌਂਦਾ ਏ। ਇਸ ਬਚੜੇ ਦੇ ਖੇੜੇ ਨੇ ਹੀ ਤੇ ਮੈਨੂੰ ਜੀਉਂਦੀ ਰਖਿਆ। ਨਹੀਂ ਤਾਂ ਮੈਂ ਵੀ ਏਸੇ ਵਹਿਣ ਵਿਚ ਪਈ ਡਲ ਨਾਲ ਡਲ ਹੋ ਜਾਂਦੀ।

ਮੈਂ—ਸੱਤ ਹੈ ! ਬ੍ਰਿਹੋਂ ਤੇ ਪਿਆਰ ਦੀ ਦੇਵੀ, ਸੱਤ ! ਤੂੰ ਮੇਰੇ ਅੰਦਰਲੇ ਕਿਵਾੜ ਖੋਲ੍ਹ ਦਿਤੇ । ਹੁਣ ਸਭ ਰਚਨਾਂ ਮੈਨੂੰ ਅਚਰਜ ਤੇ ਸੋਹਣੀ ਭਾਸਨ ਲਗ ਪਈ । ਬੱਸ ਇਕ ਪਯਾਰ ਤੇ ਬਿਰਹਾਂ ਹੀ ਕੁੰਜੀ ਹੈ, ਜਿਦ੍ਹੇ ਨਾਲ ਰਚਨਾਂ ਦੇ ਖਜ਼ਾਨੇ ਦਾ ਦਰ ਖੁੱਲ੍ਹਦਾ ਹੈ।

ਤ੍ਰੀਮਤ—ਵੀਰਾ ! ਠੀਕ, ਬਿਰਹਾਂ ਤੇ ਇਲਾਹੀ ਦਾਤ ਹੈ, ਤੇ ਇਸ ਰਚਨਾਂ ਦਾ ਖੇੜਾ ਇਸ ਬੱਚੇ ਦੇ ਹੱਸਣ ਵਾਂਗੂੰ ਅੰਦਰਲੀ ਤਾਰ ਛੇੜ ਦਿੰਦਾ ਹੈ। ਫੇਰ ਰੱਬੀ ਪਜ਼ਾਰ ਦੇ ਸਾਜ ਛਿੜ ਜਾਂਦੇ ਹਨ, ਤੇ ਪ੍ਰੇਮ—ਧੁਨੀ ਅੱਖਾਂ ਦੇ ਰਾਹ ਨਿਕਲ ਨਿਕਲ ਪ੍ਰੀਤਮ ਦੇ ਰਾਹ ਤੇ ਮੋਤੀਆਂ ਦਾ ਫ਼ਰਸ਼ ਵਿਛਾ ਦਿੰਦੀ ਹੈ। ਮੈਂ ਤੇਰਾ ਸ਼ੁਕਰ ਕਰਨੀ ਆਂ ਜਿਨ੍ਹੇ ਮੈਨੂੰ ਇਸ ਵਹਿਣ ਵਿਚੋਂ ਕਢਿਆ। ਹੁਣ ਜਾਨੀ ਆਂ, ਤੇਰਾ ਰੱਬ ਰਾਖਾ !

ਤ੍ਰੀਮਤ ਤਾਂ ਬਾਲ ਨੂੰ ਸੰਮ੍ਹਾਲ ਉਠ ਤੁਰ ਗਈ, ਅਤੇ ਮੈਨੂੰ ਕੋਈ ਜਾਦੂ ਫੇਰਕੇ ਓਥੇ ਹੀ ਬੁੱਤ ਬਣਾ ਛੱਡ ਗਈ। ਮੈਂ ਓਸਦੀ ਜਾ ਮੱਲੀ, ਤੇ ਲਗਾ ਸੋਚਨ ਸਾਰੇ ਕੌਤਕ ਨੂੰ। ਕਦੀ ਡਲ ਵਲ ਤੱਕਾਂ, ਕਦੀ ਪਹਾੜਾਂ ਦੇ ਜੋਬਨ ਵਲ ! ਕਦੀ ਅਸਮਾਨ ਵਲ, ਕਦੀ ਜਲ ਛਿਪੀ ਬਨਾਸਪਤੀ ਵਲ। ਓਧਰ ਸ਼ਾਮ ਦਾ ਸਮਾਂ ਪਛਮ ਵਲ ਅਜਬ ਨਜ਼ਾਰਾ ਸੀ। ਇਲਾਹੀ ਗੁਲਾਲ ਨਾਲ ਲਾਲੀ ਦੇ ਭਾਂਬੜ ਮਚ ਰਹੇ ਸਨ, ਬੱਦਲਾਂ ਦੀਆਂ ਪਰੀਆਂ ਇਲਾਹੀ ਗੁਲਾਲ ਨਾਲ ਆਤਸ਼ੀ ਹੋਲੀ ਖੇਡਦੀਆਂ ਸਨ, ਤੇ ਨੱਚਦੀਆਂ ਟੱਪਦੀਆਂ ਅਪਨਾ ਜੋਬਨ ਡਲ ਦੇ ਸ਼ੀਸ਼ੇ ਵਿਚ ਤੱਕਣ ਆ ਜਾਂਦੀਆਂ ਸਨ। ਡਲ ਕੀ ਸੀ ? ਇੰਦਰ ਪੁਰੀ ਦਾ ਨਾਚ ਘਰ ! ਇਹ ਸਭ ਕੁਝ ਸੀ, ਪਰ ਮੇਰੇ ਅੰਦਰ ਇਕ ਖਿੱਚ, ਖਿੱਚ, ਭੁੱਖ,ਕਿਸੇ ਦੀ ਚਾਹ ਦੀਆਂ ਸਾਂਗਾਂ ਵਗ ਰਹੀਆਂ ਸਨ। ਰਤੀ ਅੱਖ ਲਗੀ, ਤਾਂ ਕੀ ਦੇਖਦਾ ਹਾਂ,ਕਿ ਸੁੰਦਰ ਪਰੀਆਂ ਅਨੇਕ ਰੰਗ ਬਰੰਗੀ ਪੁਸ਼ਾਕਾਂ ਵਿਚ ਸਜੀਆਂ ਇੰਦਰ ਦੇ ਧਨਖ ਵਾਂਗੂੰ ਅਕਾਸ਼ ਤੋਂ

ਝੂੰਮਰ ਪਾਂਦੀਆਂ ਜ਼ਮੀਨ ਤੇ ਆਈਆਂ। ਕੰਵਲ ਫੁੱਲਾਂ ਦਿਆਂ ਪੱਤਿਆਂ ਤੇ ਛਣ ਛਣ ਨਾਚ ਕਰਦੀਆਂ ਹੈਨ। ਹੌਲੀ ਹੌਲੀ ਓਥੇ ਹੀ ਆਈਆਂ, ਜਿਥੇ ਮੈਂ ਨਿਮੋਝਾਣ ਬੈਠਾ ਸਾਂ। ਓਹਨਾਂ ਦੇ ਛਣਕਾਰ ਤੇ ਅਲਾਪ ਨੇ ਮੈਨੂੰ ਹੁਸ਼ਿਆਰ ਕੀਤਾ। ਉਹ ਮੇਰੇ ਵਲ ਤਕ ਹੱਸਣ। ਮਸ਼ਕਰੀਆਂ ਕਰਨ। ਕੋਈ ਹਿਮਾਂਚਲ ਦੀ ਪਰੀ, ਕੋਈ ਸੁੰਦਰ ਵਾਦੀਆ ਦੀ ਦੇਵੀ, ਕੋਈ ਫੁੱਲਾਂ ਦੀ ਹੂਰ, ਤੇ ਕੋਈ ਪ੍ਰਭਾਤ ਦਾ ਨੂਰ! ਜਦ ਮੈਂ ਇਨ੍ਹਾਂ ਨੂੰ ਆਪਣੇ ਵੱਲ ਝੁਕਿਆ ਵੇਖਿਆ ਤਾਂ ਉਨ੍ਹਾਂ ਦੀ ਸਰਦਾਰਨੀ ਅਗੇ ਹਥ ਜੋੜ ਬੇਨਤੀ ਕੀਤੀ, ਤੇ ਪੁਛਿਆ:–

"ਹੇ ਰੱਬੀ ਖੁਸ਼ੀ ਤੇ ਅਨੰਦ ਦੀ ਮਾਲਕ! ਮੈਨੂੰ ਦੱਸ ਕਿ ਕਾਵਜ ਕੀ ਹੈ?"

ਉਹ ਸੁਣਕੇ ਹੱਸੀ, ਤੇ ਆਖਿਓਸੁ:–ਓਹ ਮੂਰਖਾ! ਤੂੰ ਵੇਖਦਾ ਕੀ ਰਿਹਾ? ਸੁਣਦਾ ਕੀ ਹੈਂ? ਤੈਨੂੰ ਅਜੇ ਕਾਵਜ ਦਾ ਪਤਾ ਨਹੀਂ ਲਗਾ? ਸਭ ਥਾਂ ਕਾਵਜ ਹੀ ਕਾਵਜ ਵੱਸ ਰਹਾ ਹੈ। ਵੇਖ!

ਮੈਂ–ਜੀ ਮੈਨੂੰ ਤੇ ਕੁਝ ਸਮਝ ਨਹੀਂ ਔਂਦੀ, ਅਚਰਜ ਕੌਤਕ ਏ। ਤੁਸੀ ਹੀ ਇਸ ਮੂੜ੍ਹ ਦੀ ਅਕਲ ਤੋਂ ਪੜਦੇ ਲਾਹਵੋ, ਤੇ ਸਮਝਾਵੋ।

ਪਰੀ–ਮੂਰਖਾ! ਕਾਵਜ ਦੱਸਣ ਵਿਚ ਨਹੀਂ ਔਂਦਾ। ਇਹ ਕੇਵਲ ਲਖਣ ਵਿਚ ਹੀ ਹੈ। ਇਹ ਬਾਹਰ ਨਹੀਂ, ਅੰਦਰ ਹੈ। ਜਦ ਤੇਰੀ ਅੰਦਰਲੀ ਤਾਕਤ ਇਸ ਰਚਨਾ ਵਿਚ ਰੱਬੀ ਚਮਤਕਾਰ, ਪ੍ਰੇਮ ਤੇ ਖੇੜੇ ਨੂੰ ਲਖ ਲਵੇਗੀ, ਤੇ ਪ੍ਰੇਮ

ਵਿਚ ਮਸਤ ਹੋ, ਜੋ ਬਾਣੀ ਆਵੇਗੀ, ਉਹ ਕਾਵਜ। ਉੱਚੀ ਕਾਵਜ
ਤੇ ਬਾਣੀ ਵਿਚ ਆਉਂਦਾ ਹੀ ਨਹੀਂ। ਉਹ ਤੇ ਵੇਖ ਵੇਖ, ਲਖ
ਲਖ ਖਿੜਨਾ, ਰੱਬੀ ਸੁੰਦ੍ਰਤਾ ਤੇ ਖੇੜੇ ਵਿਚ ਲੀਨ ਹੋ ਜਾਣਾ ਹੈ।
ਪਰ ਹਾਂ! ਜੇ ਉਸ ਸਮਾਧੀ ਤੋਂ ਹੇਠਾਂ ਉਤਰ ਬੋਲੇ, ਰਸਦਾਇਕ
ਬੋਲੇ, ਜੋ ਲਖਿਆ ਉਸ ਨੂੰ ਦੱਸਣ ਦੀ ਕੋਸ਼ਸ਼ ਕਰੇ, ਤਾਂ ਉ
ਵਾਚਕ ਕਾਵਜ ਹੈ। ਤੱਕ ਮੇਰੇ ਵੱਲ! ਵੇਖ ਰੱਬੀ ਨੂਰ!

ਮੈਂ ਜਦ ਉਸ ਸੁੰਦਰਤਾ ਦੀ ਦੇਵੀ, ਨੂਰ ਦੇ ਸ਼ੋਹਲ
ਵਲ ਤੱਕਿਆ, ਤਾਂ ਮੇਰੇ ਅੰਦਰਲੇ ਕਪਾਟ ਖੁਲ੍ਹ ਗਏ। ਝੱਟ
ਮੇਰੀ ਅੱਖ ਖੁਲ੍ਹੀ, ਪਰੀਆਂ ਤੇ ਗਈਆਂ, ਪਰ ਰੱਬੀ ਰਾਗ
ਛਣਕਾਰ ਤੇ ਨੂਰ ਦੀ ਝਾਕੀ ਮੇਰੀਆਂ ਅੱਖਾਂ ਅਗੇ ਹੀ ਰਹੀ
ਜਿਧਰ ਤੱਕਾਂ, ਡਲ, ਪਹਾੜ, ਮੈਦਾਨ, ਤਾਰੇ, ਅਕਾਸ਼ ਸ
ਮੇਰੇ ਮਿਤ੍ਰ ਜਾਪਣ। ਹੱਸਣ ਤੇ ਪਜਾਰ ਦੇ ਸੁਨੇਹੇ ਦੇਣ। ਡਲ
ਸਾਫ ਦਿਲੀ ਦਾ ਸੁਨੇਹਾ ਦੇਵੇ। ਚਸ਼ਮੇ ਤੇ ਨਾਲੇ, ਆਪਣ
ਸੁਰੀਲੀ ਧੁਨੀ ਨਾਲ ਉਸ ਰਚਨਹਾਰ ਦੇ ਗੁਣ ਗਾਨ
ਦਿਉਦਾਰਾਂ ਵਿਚ ਹਵਾ ਦੀ ਸ਼ਾਂ ਸ਼ਾਂ, ਉੱਚੇ ਪਹਾੜਾਂ ਦੀਆ
ਚੋਟੀਆਂ ਦੀ ਬਰਫ, ਸਭ ਰੱਬੀ ਕਰਤਬ ਤੇ ਸੁਹੱਪਣ ਦ
ਝਾਕੀ ਭਾਸੇ। ਤਾਰਾ ਮੰਡਲ ਵਿਚੋਂ ਵੀ ਕੋਮਲ ਰਾਗ ਦੀਆ
ਸੁਰਾਂ ਸੁਣਾਈ ਦੇਣ। ਅੱਖਾਂ ਤੇ ਮੀਟ ਲੀਤੀਆਂ, ਪਰ ਰੱਬ
ਰਾਗ ਬੰਦ ਨਾਂ ਹੋਇਆ। ਅੰਦਰ ਕਾਵਜ ਈ ਕਾਵਜ! ਖੇੜ
ਈ ਖੇੜਾ! ਏਸੇ ਅਨੰਦ ਵਿਚ ਮਗਨ, ਸੁਰਤ ਰੱਬੀ ਸ਼ਬ
ਵਿਚ ਲੀਨ ਹੋ ਗਈ॥



੧ ਓ ਸਤਿਗੁਰਪ੍ਰਸਾਦਿ ॥

ਖੰਭ ਵਿਕਾਦੜੇ ਜੇ ਲਹਾਂ
ਘਿੰਨਾ ਸਾਂਵੀ ਤੋਲ ।
ਤਨ ਜੜਾਈ ਅਪਣੇ
ਲਹਾ ਸੁ ਸਜਣ ਟੋਲ ॥

{ਮ: ੫

# ਅਨੰਦੁ

ਅਨੰਦੁ ਭਇਆ ਮੇਰੀ ਮਾਏ
ਸਤਿਗੁਰੂ ਮੈ ਪਾਇਆ ॥

ਸਤਿਗੁਰੂ ਤ ਪਾਇਆ ਸਹਜ ਸੇਤੀ
ਮਨਿ ਵਜੀਆ ਵਾਧਾਈਆ ॥

ਰਾਗ ਰਤਨ ਪਰਵਾਰ ਪਰੀਆ
ਸਬਦ ਗਾਵਣ ਆਈਆ ॥

ਸਬਦੋ ਤ ਗਾਵਹੁ ਹਰੀ ਕੇਰਾ
ਮਨਿ ਜਿਨੀ ਵਸਾਇਆ ॥

ਕਹੈ ਨਾਨਕੁ ਅਨੰਦੁ ਹੋਆ
ਸਤਿਗੁਰੂ ਮੈ ਪਾਇਆ ॥ ੧ ॥

[ਰਾਮਕਲੀ ਮਹਲਾ ੩

# ਪ੍ਰੀਤਮ ਛੋਹ

ਰਾਤੀ ਸੁਪਨੇ ਅੰਦਰ ਸਈਓ !
ਮਾਹੀ ਦਰਸ ਵਿਖਾਇਆ।

ਅੰਗ ਛੁਹਾਇਆ, ਰੌ ਬਿਜਲੀ ਵਤ,
ਸਾਰੇ ਲਰਜ਼ਾ ਪਾਇਆ।

ਕਰਾਮਾਤ ਕੀ ਛੋਹ ਵਿਚ ਅੜੀਓ,
ਨਾ ਜਾਣਾਂ, ਰੱਸ ਰੱਬੀ।

ਜ਼ੱਰਾ ਜ਼ੱਰਾ ਜਿਸਮ ਮਿਰੇ ਦਾ,
ਖਿੱਚ ਮਾਹੀ ਤੜਪਾਇਆ॥

# ਪ੍ਰੀਤਮ ਵਲ

ਪ੍ਰੀਤਮ ਜੀ ਤੁਸੀ ਹੋ ਦੁਰੇਡੇ,
ਕਿਉਂ ਸਾਥੋਂ ਓ ਰਹਿੰਦੇ ?
ਪਹਿਲੀ ਨਜ਼ਰ, ਨਜ਼ਰ ਦਿਲ ਕੀਤਾ,
ਹੋਰ ਦਸੋ ਕੀ ਲੈਂਦੇ ?
ਭੰਬਟ ਜਿੰਦ ਸ਼ਮਾਂ ਤੋਂ ਘੋਲੀ,
ਅਗਨ ਇਸ਼ਕ ਵਿਚ ਸੜਦਾ।
ਹਸ ਹਸ ਸ਼ਮਾਂ ਪੁਕਾਰੇ, ਕਿਉਂ ਨਾ,
ਕੋਲ ਆਏ ਹੁਣ ਬਹਿੰਦੇ ?

---

ਸ਼ਮਾ ਨਿਕਾਰੀ ਰੋਵੇ ਸਈਓ,
ਆਸ਼ਕ ਕੂਹ ਪਛਤਾਵੇ।
ਏਹ ਨਾ ਜਾਣੇ ਰੀਤ ਇਸ਼ਕ ਦੀ,
ਦੋ ਪਾਸੀਂ ਅੱਗ ਲਾਵੇ।
ਜੇ ਇਕ ਸੜਕੇ ਕੋਲਾ ਹੋਇਆ,
ਉਹ ਘੁਲ ਘੁਲ ਮੌਤ ਉਡੀਕੇ।
ਹਰੀ ਬੁਧ ਸੌਖੀ ਖੇਡ ਨਹੀਂ ਏ,
ਕੋਈ ਸੰਭਲ ਏਸ ਖਿਡਾਵੇ॥



1927

# ਮਹਿੰਦੀ

ਖੜੀ ਪੈਲੀਆਂ ਵਿਚ ਉਡੀਕਾਂ,
ਕਦ ਉਹ ਵੇਲਾ ਆਵੇ ।
ਜਾ ਮਿਲਾਂ ਸੱਜਨਾਂ ਦੇ ਤਾਈਂ,
ਉਡ ਉਡ ਕੇ ਜਿੰਦ ਜਾਵੇ ।
ਪਰ ਕਟ ਵਢ ਕੇ ਆਨ ਸੁਕਾਈ,
ਨਿਖਰੀ ਨਾਂਹੇ ਸੁਖਾਵਾਂ ।
ਪੀਹ ਚਕੀ ਵਿਚ ਮੈਦਾ ਕੀਤੀ,
ਸੁਰਮਾ ਤਕ ਸ਼ਰਮਾਵੇ ॥

---

ਹਟ ਬਾਜ਼ਾਰ ਵਿਕੈਂਦੀ ਫਿਰਦੀ,
ਵਿਚ ਪੁੜੀਆਂ ਦੇ ਬੱਧੀ ।
ਐਵੇਂ ਜਮ ਗਵਾਇਆ ਖੇੜਾ,
ਨਾਂ ਮੈ ਪ੍ਰੀਤਮ ਲੱਧੀ ।
ਅੰਤ ਫਿਰੇ ਦਿਨ, ਆਨ ਕਿਸੇ ਨੇਂ,
ਘੋਲ ਪਿਆਲੇ ਘੱਤੀ ।
ਲਗ ਤਲੀ ਮੈਂ ਯਾਰ ਸਿੰਞਾਤਾ,
ਅਰਸ਼ਾਂ ਦੀ ਸਿਕ ਲਥੀ ॥

---

ਘੁਟ ਘੁਟ ਯਾਰ ਮੁੱਠੀ ਵਿਚ ਰਖੇ,
(ਮੈ) ਮੌਜ ਵਸਲ ਦੀ ਲੁਟੀ।

ਮੈਂ ਜਾਤਾ, ਮੈਂ ਮੁਲ ਵਡੇਰਾ,
ਤਾਂ ਮੁੱਠ ਪੀਤਮ ਘੁਟੀ।

ਰੰਙਨ ਚੜ੍ਹੀ ਸੱਜਨ ਦੀ ਹਥੀਂ,
ਮੈਂ ਫੋਕ ਪਰੇ ਕਰ ਸਟੀ।

ਆਪ ਗਵਾ ਸਜਨ ਨੂੰ ਮਿਲੀਆਂ,
ਮੈਂ ਨਿੰਹੁ ਸਸਤੀ ਲੁਟੀ॥



# ਕਲੀ ਦੀ ਬੇਕਲੀ

ਨੀ ਗੋਰੀਏ ! ਤੂੰ ਪਿਆਰ ਪਾਕੇ, ਸੀ ਅਸਾਂ ਗਲ ਲਾਇਆ !
ਨੀ, ਰੈਨ ਸਾਰੀ ਸੇਜ ਉਤੇ, ਮਲ ਮਲਾ ਹੰਢਾਇਆ !
ਆਬ ਜੋਬਨ ਲੁਟ ਸਾਡਾ, ਕਿਉਂ ਪਰੇ ਸਟਵਾਇਆ ?
ਇਕ ਜਿੰਦੜੀ ਸੀ, ਵਾਰੀ ਤੈਥੋਂ, ਏਹ ਨਫਾ ਦਿਲਵਾਇਆ ?

ਭੋਲੀਏ ਨੀ, ਗੋਰੀਏ ਨੀ, ਦੇ ਵਿਛੋੜਾ ਮਾਰ ਨਾ !
ਇਸ਼ਕ ਰਤੀਏ, ਮੁਸ਼ਕ ਰਤੀ, ਮੁਸ਼ਕ ਦੀ ਤੈਂ ਸਾਰ ਨਾ !
ਬਾਗ਼ ਦੇ ਵਿਚ ਜੰਮੀਆਂ ਮੈਂ, ਵਾਉ ਦੇ ਨਾਲ ਖੇਡੀਆਂ !
ਮੁਸ਼ਕ ਤੋਂ ਹੀ ਕਦਰ ਹੋਈ, ਮੁਸ਼ਕ ਨੇ ਹੀ ਮਾਰੀਆਂ !

ਪਿਆਰ ਸਾਡਾ ਮੁਸ਼ਕ ਬਣਕੇ, ਵਿਚ ਜ਼ਮਾਨੇ ਖਿੰਡਿਆ !
ਬੁਲਬੁਲਾਂ ਵੀ ਤੇ ਮਨੁਖਾਂ, ਲੁਟ ਵਾਂਗੂ ਵੰਡਿਆ !
ਵੇਖ ਦੋ ਪਲ ਪਿਆਰ ਪਾਵਨ, ਹਿਕ ਲਾਵਣ ਪਿਆਰੀਆਂ !
ਜ਼ਾਲਮਾਂ, ਜਦ ਮੁਸ਼ਕ ਵਿਛੜੀ, ਤੋੜੀਆਂ ਸਭ ਯਾਰੀਆਂ !

ਜੇ ਪ੍ਰਾਹੁਨੀ ਦੋ ਘੜੀ ਦੀ, ਮੈਂ ਕਲੀ, ਨੀ ਗੋਰੀਏ !
ਰੂਪ ਤੇਰਾ ਦੋ ਦਿਨਾਂ ਦਾ, ਪਿਆਰ ਦੀ ਰਸ ਬੋਰੀਏ !
ਗੋਰੀਆਂ ਦਿਲ ਭਾਂਵਦੀ ਮੈਂ, ਗੋਰੀਆਂ, ਜੀ ਆਸ਼ਕਾਂ !
ਇਸ਼ਕ ਦੀ ਹੈ ਮੁਸ਼ਕ ਮੈਂ ਵਿਚ, ਇਸ਼ਕ ਦੀ ਤੂੰ ਲੋਰੀਏ !



# ਕਲੀਆਂ

ਵੇਖ ਕਲੀਆਂ ਮੋਤੀਏ ਦੀ,
ਸਜਣਾ ! ਏਹ ਸੋਹਣੀਆਂ !
ਨੇਹੁੰ ਕੁਠੇ ਆਸ਼ਕਾਂ ਦੇ,
ਅਥਰੂ, ਏ ਜਾਣੀਆਂ !
ਪਿਆਰ ਦੀ ਏਹ ਮੁਸ਼ਕ ਦੇ ਵਿਚ,
ਜੰਮੀਆ ਰਸ ਭਿੰਨੀਆਂ !
ਗੋਰੀਆਂ ਦੇ ਤਾਹੀਂ ਏਹ ਮਨ,
ਪਿਆਰੀਆਂ ਮਨ ਭਾਣੀਆਂ !

---

ੲ੫-੫੩੩੭

# ਕਲੀ ਵਲ

ਕਲੀਏ ਨੀ ਮੂੰਹ ਮੀਟੀਏ,
ਤੂੰ ਬਾਗੋ ਰਾਣੀ !
ਜੇ ਮੂੰਹ ਖੋਲ੍ਹੇਂ ਹਸ ਕੇ,
ਸਭ ਜਗ ਮਹਿਕਾਨੀ !
ਅੰਦਰ ਮੁਸ਼ਕੇ ਭਿੰਨੀਏ,
ਸਭ ਜਗ ਭਰਮਾਇਆ !
ਕਿਉਂ ਮਾਹਬੂਬਾਂ ਭਾਂਵਦੀ,
ਆਸ਼ਕ ਦੁਖਿਆਨੀ ?

ਉਤਰ:—

ਨੇਹੀਆਂ ਅਥਰੂ ਕੇਰੀਆਂ,
ਲੁਕ ਵਿਚ ਗੁਫਾ ਨੀ !
ਲਗੀ ਵਾਉ ਪ੍ਰੇਮ ਦੀ,
ਬਨ ਓਸ ਟਿਕਾਨੀ !
ਪੀ ਜਲ ਪ੍ਰੇਮੀ ਅੰਬਰੋਂ,
ਵਿਚ ਬਾਗ਼ੇ ਪਲੀਆਂ !
ਤਾਹਿ ਮਾਹਬੂਬਾਂ ਅੰਦਰੀਂ,
ਭਾ ਨਿੰਹੁ ਲਗਾਨੀ !



# ਹਮਾਂਚਲ ਦੀਆਂ ਨਿਘੀਆਂ ਬਰਫਾਂ

ਪਰੀ ਬਰਫ ਦੀ ਖੜੀ ਸ਼ਿਖਾ ਤੇ, ਰਾਹ ਪ੍ਰੀਤਮ ਦਾ ਤਕੇ।
ਸਿਰ ਲਾ ਪੈਰ ਸੁਪੈਦ ਨੂਰਾਨੀ, ਇਕ ਰੰਗ ਰਤੀ ਯਕੇ।
ਜੀ ਵਿਚ ਖੋਹ ਤਪਸ਼ ਦੀ ਭਾਸੇ, ਛੋਹ ਮਾਹੀ ਦੀ ਜਾਦੂ।
ਭਾਂਬੜ ਨੂਰ ਤਪਸ਼ ਦੇ ਬਾਲੇ, ਕਿਰਨ ਸੂਰਜ ਗਲ ਲਗੇ॥

ਨੂਰੀ ਬਰਫ ਚੌਪਾਸੀ ਦਿਸੇ, ਬਰਫ ਨੂਰਾਨੀ ਵਗੇ।
ਨਾ ਕੋ ਕਲੀਆਂ ਹਸਨ ਖੇੜਨ,(ਨ) ਬੁਲਬੁਲ ਰਾਗ ਅਲਾਪੇ।
ਨਾ ਕੋ ਲਾਟ ਬਿਰਹਾਂ 'ਚਿ ਸੜਦੀ, ਨਾ ਭੰਬੱਟ ਜਿੰਦ ਵਾਰੇ।
ਚੁਪ-ਸੰਗੀਤ ਅਜਬ ਸੁਰ ਛੇੜੀ, ਮਨ ਤੱਕੇ ਹੱਕੇ ਬੱਕੇ॥

ਠੰਡ ਠੰਡ ਏ ਠੰਡ ਇਲਾਹੀ, ਤਪਸ਼ ਪੀਤ ਵਿਚ ਇਸਦੇ।
ਹੋਵੇ ਨਾਚ ਸ਼ਿਵਾਂ ਦਾ ਭਾਂਵੇ, ਧੀ* ਹਿਮਾਂਚਲ ਨਾਲੇ।
ਸੁੰਨ ਸਮਾਧੀ ਧੌਲੀ ਧਾਰੋ ! ਮਸਤ ਰਾਗ ਦੀ ਮੋਹੀਆਂ।
ਮੈਂ ਵੀ ਨਾਲ ਤੁਸਾਡੇ ਰਲਸਾਂ, ਜੇ ਸੁਰ ਮਾਹੀ ਖਿਚੇ॥

ਜੇ ਇਕ ਕਿਰਨ ਸੂਰਜ ਦੀ ਅੜੀਓ,ਸ਼ਿਖਾ ਤਾਂਈ ਛੋਹ ਜਾਵੇ।
ਭਖ ਭਖ ਪਿੰਡਾ ਸੋਨਾ ਚਮਕੇ, ਠੰਡ ਵਿਛੋੜਾ ਜਾਵੇ।
ਜੀ ਵਿਚ ਨਿੱਘ ਪ੍ਰੇਮ ਦਾ ਆਵੇ, ਨੈਨੀਂ ਨੀਰ ਵਗਾਵੇ।
ਜੇ ਪ੍ਰੀਤਮ ਛੋਹ ਜਾਵੇ,ਕਿਉਂ ਨਾ, ਨਿਹੁੰ ਏ ਅਰਸ਼ ਪੁਚਾਵੇ॥

---

*ਹਮਾਂਚਲ ਦੀ ਧੀ ਸਤੀ, ਸ਼ਿਵਜੀ ਦੀ ਸੁਪਤਨੀ ਸੀ।

# ਜ਼ਮੀਨ ਦਾ ਪਿੰਡਾ
# ਖਰਵਾ ਕਿਉਂ ?

ਜਦੋਂ ਵਿਛੜੀ ਸੈਂ ਸੂਰਜ ਤੋਂ,
ਤੂੰ ਕੋਮਲ ਸੈਂ ਤੂੰ ਨੂਰਾਨੀ।
ਬਦਨ ਚਿਟਾ ਤੇ ਨਾਜ਼ਕ ਸੀ,
ਕਲੀ ਵੀ ਵੇਖ ਸ਼ਰਮਾਨੀ।
ਡਲਕਦੀ ਵਾਂਗ ਹੰਝੂ ਦੇ,
ਤਪਸ਼ ਅੰਦਰ ਸੀ ਬਿਰਹਾਂ ਦੀ।
ਖਾਧਾ ਜੋਸ਼, ਫੁਟ ਨਿਕਲੀ,
ਲਭੇ ਮਹਿਰਮ ਨੂੰ, ਭੜਕਾਨੀ॥



# ਮੀਂਹ ਤੇ ਭੁਆਰ ਬਾਗ ਦੀ ਬਹਾਰ

ਮੀਂਹ ਵਸੇ ਤਾਂ ਜਗ ਵਸੇ, ਸੋਹਣੇ ਫੁਲ ਸੁਹਾਣ,
ਫੂਹੀਆਂ ਏਹ ਠੰਡਿਆਲੀਆਂ, ਤਪਦੇ ਠੰਢ ਪੁਵਾਣ।
ਵਿਚ ਵਿਛੋੜੇ ਕਾਮਣਾ, ਨੈਣੀ ਝੜੀ ਲਵਾਣ,
ਪੀ ਪ੍ਰਦੇਸੀ, ਵੇਖ ਝੜ, ਬਿਰਹਾਂ ਅਗਨ ਤਪਾਣ।੧।

ਹਸ ਭੁਆਰੇ ਠੰਢੀਏ, ਮੋਤੀ ਨਾਂਹੀ ਖਲੇਰ,
ਮੈ ਨੈਣੀ ਛਹਿਬਰ ਲਾਇਆ, ਝੋਲੀ ਮੋਤੀ ਢੇਰ।
ਕਲੀਏ ਨੀ ਰਸ ਭਿੰਨੀਏਂ, ਹਰੇ ਨਾ ਜ਼ਖ਼ਮ ਉਚੇੜ,
ਪੀ ਪ੍ਰਦੇਸ,ਨਾ ਭਾਂਵਦੇ,ਕੋਇਲੇ! ਬੋਲ–ਸਵੇਰ ॥ ੨ ॥

ਤੂੰ ਵਸੀਂ ਵਸੀਂ ਮੋਘਲੇ, ਜੀ ਵਸ ਵਸ ਜੀ ਵਸਾ,
ਪੀ ਘਰ ਆਇਆ, ਖੋਲ੍ਹ ਅਖ,ਹਸ ਤਕ ਕਲੀ ਜ਼ਰਾ।
ਤੁਠਾ ਪੀ, ਗਲ ਲਾ ਲਈ, ਦਿਤੀ ਸੂ ਤਪਸ਼ ਗਵਾ,
ਪੀ ਰਸ ਬੂੰਦ ਸੁਹਾਵਨੀ, ਸਾਵਨ ਪੀਆ ਰਿਝਾ।੩।

ਓ ਬਦਲਯਾਰਾ! ਵਸ ਤੂੰ, ਤੇ ਜਗ ਵਿਚ ਠੰਢ ਪਵਾ,
ਹੋਸੀ ਸਾਡੀ ਪਿਆਰੜੀ, ਉਸ ਵਲ ਜਾਂਈ ਜ਼ਰਾ।
ਆਖੀਂ ਅਥਰ ਕੇਰਕੇ, ਸੋਹਣੀ ਨੂੰ ਭਰਮਾ,
ਤੈਂ ਵਿਛੋੜੇ ਤਪ ਰਹੇ, ਹਸ ਵਸ ਕੇ ਠੰਢ ਪਾ ॥ ੪ ॥



# ਦਰਿਆ ਤੇ ਮੀਂਹ

ਇਕ ਏਹ ਸ਼ੌਹੁ ਦਰਿਆ ਚੜ੍ਹੰਦਾ,
ਦੂਜਾ ਮੀਂਹ ਵਸੰਦਾ ।
ਜਿੰਦ ਅਕਲੀ ਘੁੰਮਨ ਘੇਰੀ,
ਨਾਂਹੀ ਸ਼ਹੁ ਦਸਿੰਦਾ ।
ਦੂਰ ਕਿਨਾਰਾ, ਪੈਰ ਨਾ ਲਗਦੇ,
ਨਾਂਹੀ ਤੂਫਾਨ ਠਹਿਰੰਦਾ ।
ਵੇਖਾਂ, ਨਿਹੁੰ ਕੀ ਪਾਰ ਲੰਘਾਵੇ,
ਜਾਂ ਵਿਚਕਾਰ ਡੁਬੰਦਾ ॥



[illegible]

# ਦਰਿਆ ਤੇ ਪਹਾੜ

ਪਾਣੀ ਵਗਦਾ ਮੌਜ ਦੀ ਲਹਿਰ ਜ਼ੋਰੀ,
ਟਕਰ ਮਾਰਦਾ ਨਾਲ ਪਹਾੜ ਆਕੇ।
ਕਰੇ ਸ਼ੋਰ ਡਾਢਾ, ਜ਼ੋਰੋ ਜ਼ੋਰ ਡਾਢਾ,
ਮੁੜੇ ਅੰਤ ਪਿਛੇ ਏਹੀ ਭਾਂਜ ਖਾਕੇ।

ਚਿਤ ਵਿਚ ਪਹਾੜ ਗੁਮਾਨ ਕੀਤਾ,
ਮੇਰਾ ਮਾਨ ਵਡਾ ਕਦ ਹਿਲਦਾ ਹੈ।
ਪਾਨੀ ਚੜ੍ਹ ਟੀਸੀ ਉਤੋਂ ਡਿਗਦਾ ਹੈ,
ਕਦੋਂ ਨਾਲ ਮੇਰੇ ਓਹ ਮਿਲਦਾ ਹੈ।
ਮਾਰੇ ਟਕਰਾਂ ਆਨ ਕੇ ਨਾਲ ਮੇਰੇ,
ਭੰਨੇ ਪਾਸੜੇ ਐਵੇਂ ਹੀ ਕਿਲ੍ਹਦਾ ਹੈ।
ਜ਼ੋਰ ਸ਼ੋਰ ਕਰਦਾ ਅੰਤ ਝਗ ਬਨ ਕੇ,
ਵਾਂਗ ਰੂੰ ਤੂੰਬੇ ਵਾ ਠਿਲ੍ਹਦਾ ਹੈ ॥ ੧ ॥

ਸਿਰ ਚਾੜ੍ਹ ਭਰਾ ਖਰਾਬ ਕੀਤਾ,
ਤਦੇ ਨਾਲ ਮੇਰੇ ਮਥਾ ਲਾਂਵਦਾ ਹੈ।
ਬਣਕੇ ਬਰਫ ਲੈ ਸਿਖਰ ਤੇ ਜਮ ਬੈਠਾ,
ਸੂਰਜ ਗਾਲ ਕੇ ਤੁਰਤ ਗਿਰਾਂਵਦਾ ਹੈ।
ਪਾਸੇ ਭੰਨ ਮੈਂ ਤੂੰਬੇ ਉਡਾ ਦਿਤੇ,
ਸਿਰੋਂ ਆਨ ਲਥਾ ਨਿਉਂ ਜਾਂਵਦਾ ਹੈ।
"ਹਰੀ ਬੁਧ" ਜੇ ਅਸਲ ਨੂੰ ਸਮਝ ਚਲੇ,
ਕਾਨੂੰ ਏਨੀਆਂ ਠੋਕਰਾਂ ਖਾਂਵਦਾ ਹੈ ॥ ੨ ॥

ਦਰਿਆ:—

ਪਾਣੀ ਆਖਿਆ ਸੁਣੀ ਤੂੰ ਬਾਤ ਸਜਨ,
ਕਰੀਂ ਮੂਲ ਨ ਏਡੜਾ ਮਾਨ ਮੀਤਾ।
ਤੂੰ ਵੀ ਸਦਾ ਨ ਗਡਿਆ ਰਹਿਵਨਾ ਹੈ,
ਅੰਤ ਟੁਟਸੈਂ ਹੋ ਪਸ਼ੇਮਾਨ ਮੀਤਾ।
ਏਸ ਜਗ ਦੇ ਵਿਚ ਨ ਰਹੇ ਕਾਇਮ,
ਸੂਰਜ ਚੰਦ ਤਾਰੇ ਆਸਮਾਨ ਮੀਤਾ।
ਰਤੀ ਸੋਚ ਤੇ ਕਰੀਂ ਵਿਚਾਰ ਕਿਥੋਂ,
ਆਇਆ ਰਗੜਦਾ ਏਸ ਅਸਥਾਨ ਮੀਤਾ ॥ ੩ ॥

ਕੇਹੜੇ ਤੂੰ ਪਹਾੜ ਦਾ ਸੁਤ ਹੈ ਸੀ,
ਓਥੋਂ ਕੇਹੜੇ ਬਲਵਾਨ ਨੇ ਪਟਿਆ ਸੀ ?
ਕੀਕਰ ਸਿਖਰ ਤੋਂ ਡਿਗ ਹਿਠਾਂ ਆਇਆ,
ਵਿਚ ਸ਼ੌਹੁ ਦੇ ਫਿਰ ਕਿਨ ਸਟਿਆ ਸੀ ?
ਝਖਾਂ ਮਾਰਦਾ ਫੇਰ ਭਨਾ ਪਾਸੇ,
ਬੰਦ ਬੰਦ ਤੇਰਾ ਕਿਨ ਕਟਿਆ ਸੀ ?
ਤੇਰਾ ਜ਼ੋਰ ਸਾਰਾ ਅਸਾਂ ਦੇਖ ਲੀਤਾ,
ਛਜੀਂ ਪਾਕੇ ਤੁਸਾਂ ਨੂੰ ਛਟਿਆ ਸੀ ॥ ੪ ॥

ਅਸੀਂ ਨਿਉਂ ਚਲਦੇ ਏਹੀ ਹੈ ਚੰਗਾ,
ਏਸ ਵਿਚ ਹੀ ਜ਼ੋਰ ਤੇ ਮਾਨ ਭਾਈ।
ਛੋਟੇ ਹੋਏ ਨਿਤਾਨੜੇ ਅਸੀਂ ਫੋਹੇ,
ਪਰਬਤ ਤੋੜਦੇ ਲਖ ਤੂੰ ਜਾਨ ਭਾਈ।
ਕੂਲ੍ਹਾਂ ਵਗ ਕੇ ਪਟਦੇ ਜੜ੍ਹਾਂ ਤਾਈਂ,
ਵਡੇ ਕਈ ਕੈਲਾਸ਼ ਮਹਾਨ ਭਾਈ।
ਰਗੜ ੨ ਪਹਾੜ ਨੂੰ ਰੇਤ ਕਰਦੇ,
ਸ਼ਕ ਹਈ ਜਾ ਵੇਖ ਮੈਦਾਨ ਭਾਈ ॥੫॥

ਜੇਹੜੇ ਜਗ ਦੇ ਵਿਚ ਹਨ ਮਾਨ ਕਰਦੇ,
ਖੜੇ ਵਾਂਗ ਪਥਰ ਵਿਚ ਪਾਨੀਆਂ ਦੇ।
ਅੰਤ ਓਸ ਨੇ ਖੈ, ਲੈ, ਹੋਵਨਾਏਂ,
ਧੌਣ ਭਜਸੀ ਵਿਚ ਜਹਾਨੀਆਂ ਦੇ।
ਜਗ ਸ਼ਹੁ ਦਰਿਆ ਦੀ ਲਹਿਰ ਡਾਢੀ,
ਮਾਨ ਭੰਨਦੀ ਤੁਰਤ ਏ ਮਾਨੀਆਂ ਦੇ।
"ਹਰੀ ਬੁਧ" ਜਿਉਂ ਨੀਰ ਜੇ ਨਿਓਂ ਚਲੋ,
ਡਰ ਭੌ ਨ ਫੇਰ ਤੁਫਾਨੀਆਂ ਦੇ ॥੬॥



# ਸਤਲੁਜ ਵਗ

ਤੂੰ ਵਗ ਸ਼ਹੁ ਦਰਿਆਓ ਵੇ, ਵਗ ਸੁਹੰਦੇ ਵੱਗੁ।
ਇਸ਼ਕ ਲਹਿਰ ਵਿਚ ਲਹਿਰਹੋ, ਮਿਲਾਂ ਮੈਂ ਤੈਂਡੀ ਝਗੁ।
ਪ੍ਰੀਤਮ ਪਿਆ ਉਡੀਕਦਾ, ਵਹਿ ਟੁਰਾਂ ਉਸ ਲਗੁ।
ਤਾਂ ਪੀ ਮਿਲਨਾ ਹੋਵਸੀ, ਆਪ ਗਵਾਵਾਂ ਜਗੁ ॥ ੧ ॥

ਸ਼ਹੁ ਦਰਿਆਵਾ ! ਵੇਗ ਤੇ ਮਾਨ ਨ ਕਰਨਾ ਝਬੁ।
ਪਥਰ ਰਗੜ ਦੁਖਾਂਵਦਾ, ਟੇਡੀ ਚਾਲ ਅਜੱਬੁ।
ਬਿਰਹਾਂ ਛਹਿਬਰ ਲਾਇਆ, ਨੈਣਾ ਦੇ ਕਰਤਬੁ।
ਰੋੜ੍ਹ ਦਿਖਾਵਨ ਦਿਲਾਂ ਨੂੰ, ਯਾਰ ਮਿਲਨ ਦਾ ਲਬੁ ॥ ੨ ॥

ਝੋਲੀ ਇਸ਼ਕ ਮੈਂ ਪਾਇਆ, ਜੀ ਪਰਚਾਵਨ ਪਜੁ।
ਚਿਣਗ ਚੋਲੀ ਮੈਂ ਫਿਰ ਗਈ, ਖੋਲ੍ਹ ਨਾ ਸਕਾਂ ਲਜੁ।
ਬਾਲ ਅਲਾਂਬੇ ਲਾ ਗਿਆ, ਬਾਲ ਇਆਨਾ ਭਜੁ।
ਬਿਰਹਾਂ ਲਗੀ ਨਾ ਬੁਝੇ, ਸ਼ਹੁ ਬਿਨ ਤੇਰੇ ਅਜੁ ॥ ੩ ॥

ਦੋਸ਼ ਨਾ ਦੇਵਾਂ ਇਸ਼ਕ ਨੂੰ, ਅਜਬ ਏਸ ਦੀ ਦੱਖੁ।
ਦੱਮੀ ਮੁਲ ਨਾ ਆਂਵਦਾ, ਪਈ ਲੁਟਾਵਾਂ ਲੱਖੁ।
ਜਿੰਦੋਂ ਸਸਤਾ, ਜੇ ਮਿਲੇ, ਹਿਕ ਸੁਵਾਵਾਂ ਰੱਖੁ।
ਨਾ ਕਰ ਸ਼ੋਰ ਦਰਿਆਉ ਵੇ, ਮਤ ਖੁਲ ਜਾਸੂ ਅੱਖੁ ॥ ੪ ॥



# ਕੁਹਾਲੇ ਕੋਲ ਜੇਹਲਮ

ਮਿਟੀ ਤੁਰੀ ਪਹਾੜ ਤੋਂ,
ਪਈ ਸਮੁੰਦਰ ਜਾ ।
ਪ੍ਰੀਤ ਕਰ, ਸ਼ਹੁ ਮਿਲ ਗਈ,
ਅਪਨੀ ਦੂਈ ਗਵਾ ॥

ਸ਼ਹੁ ਮਰੇਂਦਾ ਛਲ ਸੌ,
ਚੜ੍ਹੇ ਅਕਾਸੀਂ ਆਇ ।
ਖਰੀ ਨਿਮਾਨੀ ਗੋਲੜੀ,
ਸ਼ਹ ਹਿਕ ਲਗਦੀ ਜਾਇ ॥

ਸੌ ਘੁਮਨ, ਲਖ ਜੋਰ ਛਲ,
ਲਜੀਂ ਹਾਥ ਨ ਡੂੰਘ ।
ਜੀ ਹਿਲੇ ਜੇ ਤਕੀਏ,
ਗੋਲੀ ਖੌਫ਼ ਨ ਊਂਘ ॥



# ਪ੍ਰੀਤਮ ਜੀ ਘਰ ਆਵਣਗੇ !

ਅਜ ਪੀਆ ਘਰ ਆਵਨਗੇ।
ਆਵਨਗੇ ਗਲ ਲਾਵਨਗੇ।
ਅਜ ਸਈਏ ਘਰ ਆਵਨਗੇ।
ਪ੍ਰੀਤਮ ਲੈ ਪਾਂ ਪਾਵਨਗੇ।
ਅਜ ਸਾਂਈਂ ਘਰ ਆਵਨਗੇ ॥ ੧ ॥

ਠੰਡੀ ਠੰਡੀ ਪੌਣ ਵਗੇਂਦੀ।
ਸ਼ਹੁ ਮਿਰੇ ਦੇ ਚਰਨ ਛੁਹੇਂਦੀ।
ਬਾਸ ਅਮੁਲੀ ਜਗੁ ਸੁਹੇਂਦੀ।
ਚਾਂਈ ਚਾਂਈ ਏ ਫੁਲੇਂਦੀ।
ਆਵਨਗੇ ਏ ਆ ਦਸੇਂਦੀ ॥ ੨ ॥

ਵੇਖ ਸਖੀ, ਪੀ ਬਦਲੀਂ ਦਿਸਦਾ।
ਮੈਂ ਰੋਵਾਂ, ਉਹ ਵੇਖੋ ਹਸਦਾ।
ਅੱਖ ਝਮੱਕੇ ਮਾਰ ਕਿ ਛਪਦਾ।
ਬਿਜਲੀ ਸਾਂਗਾਂ ਲਾ ਲਾ ਪਛਦਾ।
ਆਵਾਂਗੇ, ਏ ਮੁੜ ਮੁੜ ਦਸਦਾ ॥ ੩ ॥

ਅਜ ਸਈਏ ਦਿਹੁੰ ਅਜਬ ਸੁਹੇਂਦਾ।
ਨੂਰ ਸ਼ਹੁ ਦਾ ਦਰਸ ਦਵੇਂਦਾ।
ਨੈਣ ਮੇਰੇ ਵਿਚ ਆਪ ਸਮੇਂਦਾ।
ਵੇਖਾਂ ਜਿਤ ਵਲ, ਪਰਤ ਵਿਖੇਂਦਾ।
ਆਵਨਗੇ, ਏ ਨੂਰ ਦਿਸੇਂਦਾ ॥ ੪ ॥

ਲੈ ਸਈਏ ! ਹੁਣ ਤਾਰ ਵੀ ਆਈ।
ਮਨ ਮੇਰੇ ਦੀ ਤਾਰ ਵਜਾਈ।
ਸੋਹਣੀ ਲੈ ਸੁਰ ਪ੍ਰੇਮ ਅਲਾਈ।
ਏਹ ਸੁਰ ਸ਼ਹੁ ਦੀ ਗੁਝ ਸਮਾਈ।
ਆਵਨਗੇ, ਏ ਖਬਰ ਸੁਨਾਈ ॥ ੫ ॥

ਵੇਖ ਸਈਏ ! ਮੈਂ ਚੰਨ ਚੜ੍ਹਾਇਆ।
ਰਹੀ ਕੁਚਜੀ ਥਹੁ ਨਾ ਆਇਆ।
ਮੈਲੇ ਚੀਰ ਨਾ ਸੀਸ ਗੁੰਦਾਇਆ।
ਛੇਜ ਸੰਗਾਰੀ,ਨ ਪਲੰਗ ਕਸਾਇਆ।
ਉਹ ਆਵਨਗੇ, ਮੈਂ ਜੀ ਧੜਕਾਇਆ ॥ ੬ ॥

'ਓਹ ਆਵਨਗੇ' ਸੁਨ ਜੀ ਧੜਕਾਵੇ।
ਛਾਤੀ ਵਧਦੀ, ਤਣੀ ਛਿਕਾਵੇ।
ਕੀ ਕਰਾਂ ? ਕੁਝ ਸਮਝ ਨਾ ਆਵੇ।
ਬੈਠੀ ਸੋਚਾਂ, ਨੀਂਦ ਉਂਘਲਾਵੇ।
ਸੁਪਨੇ ਵਿਚ ਸ਼ਹੁ ਦਰਸ ਦਿਖਾਵੇ ॥ ੭ ॥

ਉਠ ਉਠ ਕੇ ਮੈਂ ਹੰਬਲੀ ਕਰਦੀ।
ਚੀਜ਼ਾਂ ਵਸਤਾਂ ਥਾਂ ਥਾਂ ਧਰਦੀ।
ਜਦ ਸ਼ੌਹੁ ਨੂ ਜੀ ਅੰਦਰ ਧਰਦੀ।
ਨਾਲ ਚਾਉ ਫਿਰ ਪੈਰ ਨ ਧਰਦੀ।
ਨਾਲ ਖੁਸ਼ੀ ਨ ਮਿਉਂਦੀ ਸਰਦੀ ॥ ੮ ॥

ਸੂਰਜ ਤੇ ਹੁਣ ਸਿਰ ਤੇ ਆਇਆ ।
ਨਾ ਨ੍ਹਾਤੀ ਨਾ ਸੀਸ ਗੁੰਦਾਇਆ ।
ਲੋਕੋ ਝੱਲੀ ਮੈਂ ਝੱਲ ਵਿਖਾਇਆ ।
ਪੀ ਘਰ ਔਨਾ ਨਾ ਆਹਰ ਕਰਾਇਆ ।
ਉਠ ਮਨਾ ਹੁਨ ਕਿਉਂ ਚਿਰ ਲਾਇਆ ॥ ੯ ॥

ਮਲ ਮਲ ਮੈਂ ਅਸ਼ਨਾਨ ਕਰਾਂਵਾ ।
ਵਟਨਾ ਚੰਨਨ ਮਲ ਮਲ ਲਾਵਾਂ ।
ਅਤਰ ਫੁਲੇਲ ਏ ਕੇਸ ਰਮਾਵਾਂ ।
ਨਾਲ ਫੁਲਾਂ ਦੇ ਅੰਗ ਸਜਾਵਾਂ ।
ਆਵਨਗੇ ਜਦ ਸ਼ਹੁ, ਰਿਝਾਵਾਂ ॥ ੧੦ ॥

ਉਠਕੇ ਕਮਰਾ ਸਾਫ ਕਰਾਂਵਾ ।
ਪਟ ਗਲੀਚੇ ਨਾਲ ਸਜਾਵਾਂ ।
ਚਾਰ ਚੁਫੇਰੇ ਸ਼ੀਸ਼ੇ ਲਾਵਾਂ ।
ਜਿਤ ਵਲ ਵੇਖਾਂ, ਮਾਹੀ ਦਿਸਾਵਾਂ ।
ਅੰਦਰ ਬਾਹਿਰ, ਮਾਹੀ ਪਾਵਾਂ ॥ ੧੧ ॥

ਅੰਬਰ ਧੂਪ ਹੁਨ ਚਲ ਜਗਾਵਾਂ ।
ਵਾਯੂ ਵੀ ਕੁਲ ਸੁਧ ਕਰਾਵਾਂ ।
ਸੇਜ਼ ਪਟੇ ਦੀ ਆਪ ਵਿਛਾਵਾਂ ।
ਨਾਲ ਫੁਲਾਂ ਦੇ ਫੇਰ ਲੁਕਾਵਾਂ ।
ਸ਼ਹੁ ਫੁਲ ਮੇਰਾ, ਮੈਂ ਸੁੰਘਾਵਾਂ ॥ ੧੨ ॥

ਤੂੰ ਸੁਣ ਮਾਲਣ ਆ ਗਲ ਮੇਰੀ।
ਫੁਲਾਂ ਦੀ ਭਰ ਲਿਆ ਚੰਗੇਰੀ।
ਡੇਰ ਨਾ ਲਾਈਂ, ਆਈਂ ਸਵੇਰੀ।
ਪੀ ਘਰ ਔਣਾ ਪਹਿਲੀ ਫੇਰੀ।
ਜੇ ਪੀ ਭਾਵਨ, ਹੋ ਰਹਾਂ ਚੇਰੀ ॥ ੧੩ ॥

"ਕਲੀਆਂ ਠੁਲੀਆਂ ਚੁਣ ਚੁਣ ਲਿਆਵੀਂ।
ਮੁਸ਼ਕੇ ਭਿੰਨੀਆਂ ਚੁਣ ਚੁਣ ਲਿਆਵੀਂ।
ਨਵੀਆਂ ਖਿੜੀਆਂ ਚੁਣ ਚੁਣ ਲਿਆਵੀਂ।
ਪਿਆਰੀ ਕਲੀਆਂ ਚੁਣ ਚੁਣ ਲਿਆਵੀਂ ॥"

---

## ਦੋਹਿਰੇ

ਤੂੰ ਸੁਣ ਮਾਲਨ ਮੇਰੀਏ, ਮਤ ਏ ਧ੍ਰੋਹ ਕਰੀਂ।
ਨਾਲ ਗੁਲਾਬੇ ਕੰਡੜਾ, ਮੂਲ ਨ ਲਿਆ ਧਰੀਂ ॥
ਮਤ ਫੁਲਾਂ ਵਿਚ ਕੰਡੜਾ, ਸੇਜੇ ਦਿਆਂ ਵਿਛਾਇ।
ਆ ਸ਼ਹੁ ਲੇਟੇ ਮੇਰੜਾ, ਵੈਰੀ ਦੇਇ ਚੁਭਾਇ ॥

ਮੂਲ ਨਾ ਤੋੜੀਂ ਫੁਲ ਓਹ, ਬੁਲ ਬੁਲ ਚਹਿਕੇ ਜਾਂਹਿ।
ਮਤਿ ਵਿਛੋੜੇ ਫੁਲ ਤੂੰ, ਮੈਂ ਵਿਛੋੜਾ ਪਾਂਇ ॥
ਤੂੰ ਸੁਣ ਗਾਂਧੀ ਬੇਟੜੇ, ਚੁਣ ਚੁਣ ਅਤਰ ਲਿਆਇ।
ਗੁਲ, ਚੰਬੇਲੀ, ਮੋਤੀਆ, ਕੇਸਰ ਨਾਲ ਹਿਣਾਇ ॥
ਕਿਉੜਾ, ਚੰਨਣ, ਮੋਗਰਾ, ਖਸਖਸ, ਅਜਬ ਸੁਹਾਇ।
ਝੋਂਦੇ ਲਿਆਵੀਂ ਵੇ ਜਿਵੇਂ, ਲੈਸਾਂ ਪੀ ਰਿਝਾਇ ॥

ਤੂੰ ਸੁਣ ਆ ਹਲਵਾਈਆ ! 'ਜੇਹਾ ਥਾਲ ਸਜਾਇ ।
ਵੰਨ ਸੁਵੰਨੇ ਭੋਜਨੀਂ, ਜੋ ਭਾਵਨ ਸ਼ਹੁ ਆਇ ॥

ਕੀ ਮੰਗਾਵਾਂ ਸ਼ਰਬਤਾਂ, ਕੀ ਮਧੁ ਪ੍ਰੇਮ ਵਲੇ ?
ਕੀ ਜਾਣਾ ਸ਼ੌਹੁ ਪੀਵਨਾ, ਕੀ ਉਸ ਨੇਮ ਵਲੇ ?

ਕੀ ਕੀ ਪਾਵਾਂ ਗਹਿਨੜੇ, ਕੀ ਕੀ ਪਹਿਰਾਂ ਚੀਰ ?
ਨਾ ਜਾਣਾ ਕੀ ਭਾਂਵਦੇ, ਮੈਂ ਸ਼ੌਹੁ ਗੌਰ ਗੰਭੀਰ ?

ਹਾਰ ਪਾਵਾਂ ਜੇ ਗਲੇ ਵਿਚ, ਮੈਂ ਸ਼ੌਹੁ ਮਿਲਨ ਨ ਦੇਇ ।
ਜੇ ਹਿਕ ਲਾਵਾਂ ਪੀ ਨੂੰ, ਮਤ ਵਿਚ ਆਨ ਪਵੇ ॥

ਨੇਵਰ ਕੰਗਨ ਕੀ ਕਰਾਂ, ਛਨ ਛਨ ਸ਼ੋਰ ਕਰੈਣ ।
ਪ੍ਰੇਮ ਅਸਾਡੇ ਵਿਚ ਵੀ, ਮਤਿ ਏ ਭੰਗ ਪਵੈਣ ॥

ਡਬੈ ਬੈਠੋ ਗਹਿਣਿਓ, ਲੱਤਿਓ ਵਿਚ ਪਟਾਰ ।
ਮੈਂ ਸ਼ੌਹੁ, ਸ਼ੌਹੁ ਮੈਂ, ਹੋਰ ਨਾਂ ਹੋਵੇ ਕੋ ਵਿਚਕਾਰ ॥

ਕਵਿਉਵਾਚ:–

ਸ਼ੌਹੁ ਆਉਣਾ ਘਰ ਨਾਰ ਨੂੰ, ਕੇਹੀ ਤਾਂਘ ਲਗੀ ।
ਬਿਨ ਸ਼ਹੁ ਹੋਰ ਨਾ ਭਾਂਵਦਾ, ਇਕ ਥਾਂ ਤਾਰ ਵਜੀ ॥

ਮਨ ਉਛਲੇ ਬੈਠੇ ਕਦੀ, ਸੌ ਸੌ ਧਿਆਨ ਕਰੇ ।
ਹਰੀ ਬੁਧ, ਚਾ ਸ਼ੌਹੁ ਦਾ, ਕੀਕਨ ਲੁਕ ਰਹੇ ॥

---

ਕਾਮਨਿ ਵਾਚ:–

"ਹੁਣ ਆਵਣਗੇ ਗਲ ਲਾਵਨਗੇ।"

ਏਹੀ ਧੁਨੀ ਹੁਣ ਚਾਰ ਚੁਫੇਰੀ।
ਜੀ ਵਿਚ ਏਹੀ ਤਾਂਘ ਘਨੇਰੀ।
ਕਦ ਸ਼ੌਹੁ ਆਵੇ, ਪਾਵੇ ਫੇਰੀ।
ਤੇਹ ਦਰਸ ਤਾਂ ਬੁਝਸੀ ਮੇਰੀ।
ਘਰ ਪੀ ਆ ਰੰਗ ਲਾਵਨਗੇ॥
ਸੁਣ ਸਈਏ ਜੀ ਠਹਿਰ ਨਾ ਜਾਨੇ।
ਧੜਕੇ ਪਲ ਪਲ, ਵਾਂਗ ਬੌਰਾਨੇ।
ਖਬਰ ਨਾ ਆਵੇ, ਮੈਂ ਹੈਰਾਨੇ।
ਜਦ ਸ਼ੌਹੁ ਆਉਨਾਂ ਕਿਉਂ ਡਰਾਨੇ ?
ਆਵਨਗੇ, ਮਨ ਸੁਖ ਪਾਵਨਗੇ॥
ਕਦੀ ਸੋਚਾਂ, ਆ ਮੂੰ ਚੁਮਾਵਾਂ।
ਕਦੀ ਸੋਚਾਂ, ਆ ਗਲ ਲਵਾਵਾਂ।
ਕਦੀ ਸੋਚਾਂ, ਡਿਗ ਚਰਨ ਛੁਵਾਵਾਂ।
ਸੋਚਾਂ, ਸੋਚਾਂ, ਕੀ ਕਰਾਵਾਂ ?
ਜਦ ਆਵਨਗੇ, ਸ਼ੌਹੁ ਆਵਨਗੇ॥
ਕਦੀ ਸੋਚਾਂ, ਜਦੋਂ ਘਰ ਆਵਨ।
ਮੈਂ ਲੁਕ ਜਾਵਾਂ, ਓਹ ਲਭਾਵਨ।
ਲਭ, ਘੁਟ ਕੇ ਗਲ ਆ ਲਗਾਵਨ।
ਵਾਂਗਰ ਸਾਂਉਲੇ ਲੁਕ ਲੁਕਾਵਨ।
ਓਹ ਲੁਕ ਛਿਪਕੇ ਕਦ ਆਵਨਗੇ॥

ਕਦੀ ਸੋਚਾਂ, ਅਧਵਾਟੇ ਜਾਵਾਂ ।
ਆਂਵਦਿਆਂ ਗਲ ਹਾਰ ਪੁਵਾਵਾਂ ।
ਨੈਣਾਂ ਦਾ ਧਰ ਫਰਸ਼ ਵਛਾਵਾਂ ।
ਕਰਕੇ ਆਦਰ ਮੈਂ ਘਰ ਲਿਆਵਾਂ ।
ਫਿਰ ਸਿਰਤਾਜ ਘਰ ਆਵਨਗੇ ॥

ਕਦੀ ਸੋਚਾਂ ਵਿਚ ਡੂੰਘੀ ਜਾਵਾਂ ।
ਔਹੁ ਆਉਂਦੇ,ਮੈਂ ਦਰਸ ਕਰਾਵਾਂ ।
ਝਟ ਉਠ ਨਠਾਂ, ਅੰਦਰ ਆਵਾਂ ।
ਜਾਂ ਵੇਖਾਂ, ਤਾਂ ਓਸੇ ਥਾਵਾਂ ।
ਏਹ ਕੀ ਖੇਡ ਵਿਖਾਵਣਗੇ ॥

ਦਿਹੁੰ ਗਿਆ ਏ ਹੁਣ ਸੰਜੁ ਆਈ ।
ਚੰਨੂ ਮੇਰੀ ਦੀ ਲੋ ਜੰਵ ਆਈ ।
ਤਾਰੇ ਜਾਂਵੀ, ਚਮਕ ਸਵਾਈ ।
ਸ਼ੋਹੁ ਮੇਰੇ ਦੀ, ਕੀ ਚੜ੍ਹਾਈ ?
ਜਗ ਵਿਚ ਨੂਰ ਵਿਖਾਵਨਗੇ ॥

ਜਿਉਂ ਜਿਉਂ ਵੇਲਾ ਨੇੜੇ ਆਵੇ ।
ਅੰਦਰ ਲੈ ਜੀ ਖੁੱਸਦਾ ਜਾਵੇ ।
ਮੈਂ ਕੰਬਾਂ, ਕੀ ਸ਼ੋਹੁ ਅਖਾਵੇ ।
ਏ ਨਿਮਾਣੀ, ਕੀ ਸ਼ੋਹੁ ਭਾਵੇ ?
ਮਤ ਸ਼ੋਹੁ ਆ ਗਲ ਲਾਵਨਗੇ ॥

ਓਹ ਆਵਨਗੇ, ਗਲ ਲਾਵਨਗੇ।
ਮਤ ਲਾਵਨਗੇ, ਨਾ ਲਾਵਨਗੇ?
ਮੈਂ ਚਾਵਨਗੇ, ਕੀ ਚਾਵਨਗੇ ?
ਕੀ ਹਿਕ ਘੁਟ ਕੇ ਲਾਵਨਗੇ ?
ਮੈਂ ਕਰੂਪ, ਕਦ ਚਾਵਨਗੇ ?

ਬੈਠੀ ਮਨ ਵਿਚ ਸੋਚ ਕਰਾਵਾਂ।
ਉਡ ਧਰ ਤੋਂ ਆਕਾਸ਼ੇ ਜਾਵਾਂ।
ਕਦੀ ਉਸਾਰਾਂ, ਕਦੀ ਲੈ ਢਾਵਾਂ।
ਔਹੁ ਸ਼ੌਹੁ ਆਏ, ਅੱਖ ਉਠਾਵਾਂ।
ਹੁਣ ਸੋਚੋਂ ਆਪ ਕਢਾਵਨਗੇ॥

ਏਸ ਵੇਸ ਵਿਚ ਸ਼ਹੁ ਮਿਲਾਵਾਂ।
ਮੱਨ ਦੀ ਪ੍ਰੀਤ ਮੈਂ ਭੇਟ ਕਰਾਵਾਂ।
ਏਹ ਦੇਹ ਸਾਰੀ ਵਾਰ ਚੜ੍ਹਾਵਾਂ।
ਆਪ ਗਵਾਵਾਂ ਤਾ ਸ਼ਹੁ ਪਾਵਾਂ।
ਬੁਧ ਹਰੀ ਸ਼ਹੁ ਭਾਵਨਗੇ॥



# ਗੌਣ

## ਬਿਨ ਮਾਹੀ ਕੀ ਵਸੇ ਮਾਏ ?

ਕਾਲੇ ਕਾਲੇ ਬਦਲ ਆਏ।
ਸਾਵੇ ਪੀਲੇ ਬਦਲ ਮਾਏ।
ਬਿਜਲੀ ਦੇ ਲਿਸ਼ਕਾਰੇ ॥

ਦਸ ਨੀ ਮਾਏ ! ਸਾਂਉਲਾ ਆਇਆ ?
ਕੀ ਨੀ ਮਾਏ ! ਸਾਂਉਲਾ ਆਇਆ ?
ਲੁਕ ਲੁਕ ਅਖੀਆਂ ਮਾਰੇ ॥

ਬਾਹਿਰ ਸ਼ਾਮ ਮੇਘੋਲਾ ਵਸੇ।
ਅੰਦਰ ਬਿਰਹਾਂ ਬਿਸੀਅਰ ਡਸੇ।
ਏਹ ਵਸਦਾ, ਓਹ ਨੈਣੀ ਵਸੇ।
ਜ਼ਹਿਰੀ ਪ੍ਰੇਮ, ਦੁਹਾਈ ਮਾਰੇ ॥

ਬਾਹਰ ਸਾਵਨ ਝੜੀਆਂ ਲਾਈਆਂ।
ਸਈਆਂ ਘੁਟ ਘੁਟ ਮਿਲਨ ਏ ਸਾਈਆਂ।
ਝੂਠੀਆਂ ਸ਼ਾਮ ਤੂੰ ਲਾਈਆਂ ਸਾਈਆਂ।
ਬਿਨ ਸਾਈਆਂ, ਦਿਨ ਭਾਰੇ ॥

ਬਦਲ ਆ ਆ ਕੇ ਹਿਕ ਮਿਲਦੇ।
ਕੀ ਮਿਲਦੇ, ਮਨ, ਬਸਤ੍ਰ ਸਿੱਲ੍ਹਦੇ।
ਬਿਨ ਤੇਰੇ ਨਿਗ ਕਿਥੋਂ, ਦਿਲਦੇ?
ਵਿਚ ਬਦਲਾਂ, ਧੁੰਦ ਗੁਬਾਰੇ॥
ਮਾਏ ਨੀ, ਏ ਝੂਠੇ ਵੱਸਦੇ?
ਹੰਝੂ ਕੇਰ, ਨਾ ਲਗੀ ਦਸਦੇ।
ਬਿਨ ਬਿਰਹਾਂ, ਕੀ ਜਾਨਣ ਵਸਦੇ?
ਏ ਬੱਦਲ, ਭੁਆਰ, ਫੁਹਾਰੇ॥
ਬਿਰਹਾਂ ਅਗਨ ਤਪਾਵਾਂ ਹਿਰਦਾ।
ਨੈਣੀ ਵਸੇ ਲਹੂ ਜਿਗਰ ਦਾ।
ਹੋਏ ਹਵਾੜ ਅਕਾਸ਼ੇ ਵੜਦਾ।
ਲਾ ਛਹਿਬਰ ਸਾਵਨ, ਵਾਰੇ॥
ਸ਼ਾਮਾਂ! ਦਸ ਹੁਣ ਕਿਥੇ ਲੁਕਸੈਂ।
ਤੀਰ ਬਿਰਹਾਂ ਤੋਂ, ਕਿਥੇ ਬਚਸੈਂ।
ਪ੍ਰੇਮ ਪਿਆਦਾ, ਕਿਥੇ ਨਸਸੈਂ।
ਵਾਰੀ, ਆ ਮਿਲ ਪ੍ਰੀਤਮ ਪਿਆਰੇ॥
ਮਾਏ ਨੀ, ਕੋਇ ਆਇਆ ਦਿਸੇ।
ਮਨ ਮੇਰੇ ਨੂੰ ਕੋਲ ਆ ਖਿਚੇ।
ਅੰਦਰ ਬਾਹਿਰ ਲਭਾਂ, ਕਿਥੇ?
ਵਿਚ ਬੁਕਲ, ਸ਼ੌਹੁ ਕਰਾਰੇ॥
ਨਿਤ ਵਸਣ ਬਦਲ ਕਾਲੇ॥



# ਗੀਤ

ਟੇਕ–ਅੰਬਾਂ ਨੂੰ ਬੂਰ ਮਾਏ, ਫੁਲੇ ਨੇ ਸ਼ਿਰੀਂਹ ਨੀ ਮਾਏ।
ਆਈ ਵਿਸਾਖੀ ਮਾਏ, ਮਾਹੀ ਤੇ ਦੂਰ ਮਾਏ।
ਜੀਅੜੇ ਨੂੰ ਡੋਬ ਮਾਏ, ਕਾਲਜੇ ਨੀ ਸੂਲ ਮਾਏ।
ਅੰਬਾਂ ਨੂੰ ਬੂਰ ਮਾਏ......

ਮੁਸ਼ਕ ਏ ਭਿੰਨੀ ਭਿੰਨੀ, ਵਾਉ ਏ ਨਿੰਮੀ ਨਿੰਮੀ।
ਸੋਹਣੀ ਏ ਸਵੇਰ ਠੰਡੀ, ਭਾਉਂਦੀ ਨਾ ਮੂਲ ਮਾਏ।
ਅੰਬਾਂ ਨੂੰ ਬੂਰ ਮਾਏ......

ਤਕਦੀ ਮੈਂ ਰਾਹ ਈ ਹੋਈ, ਮੰਜੀ ਦੀ ਬਾਂਹੀ ਹੋਈ।
ਮਾਹੀ ਬਿਨ ਮਾਹੀ ਹੋਈ, ਤੜਫਾਂ ਬਿਨ ਨੀਰ ਮਾਏ।
ਅੰਬਾਂ ਨੂੰ ਬੂਰ ਮਾਏ......

ਅੰਬਾਂ ਦੀ ਬੂਰ ਡਾਲੀ, ਮੌਜਾਂ ਨੇ ਕੰਤਾਂ ਵਾਲੀ।
ਕੋਇਲੇ ਨੀ ਕੂਕ ਕਾਲੀ, ਜਿਗਰਾਂ ਨੂੰ ਚੀਰ ਮਾਏ।
ਅੰਬਾਂ ਨੂੰ ਬੂਰ ਮਾਏ......

ਲਾਈ ਦੀ ਤੂੰ ਲਾਜ ਰਖੀਂ, ਸੋਹਣਿਆਂ ਨਾ ਮੋੜ ਅਖੀਂ।
ਬਚਨ ਨਾ ਆਏ ਲਖੀਂ, ਕੀਤਾ ਜੋ ਕਰਾਰ ਮਾਏ॥
ਅੰਬਾਂ ਨੂੰ ਬੂਰ ਮਾਏ......

ਤੇਰੀ ਵਡ ਸ਼ਾਨ ਜਾਨੀ, ਮੇਰਾ ਤੂਹੇਂ ਮਾਨ ਜਾਨੀ।
ਜਾਣੇ ਨਾ ਤੂੰ ਜਾਨ ਜਾਨੀ, ਡੁਬੀ ਤੂਹੇਂ ਤਾਰ ਮਾਏ।
ਅੰਬਾਂ ਨੂੰ ਬੂਰ ਮਾਏ......

ਫੁਲਾਂ ਦੀ ਬਾਸ ਉਡਾਂ, ਜ਼ਿਮੀਂ ਤੇ ਆਕਾਸ਼ ਉਡਾਂ।
ਸੋਹਣੇ ਦੀ ਮੈਂ ਆਸ ਉਡਾਂ, ਖੰਭ ਦੇ ਲਵਾਏ ਮਾਏ ॥
ਅੰਬਾਂ ਨੂੰ ਬੂਰ ਮਾਏ......

ਜਿੰਦ ਤੇ ਓਹ ਜਾਨ ਮਾਹੀ, ਬਿਰਹਾਂ ਦੀ ਸ਼ਾਨ ਮਾਹੀ।
ਨਿਹੁੰ ਨਾ ਭੁਲਾਨ ਮਾਹੀ, ਨਖਰੇ ਸੁਹਾਏ ਮਾਏ ॥
ਅੰਬਾਂ ਨੂੰ ਬੂਰ ਮਾਏ......

ਮਿੰਨਤਾਂ ਤੇ ਜਾਰੀ ਮਾਏ, ਕਰ ਕਰ ਹਾਰੀ ਮਾਏ।
ਲਗਾਂ ਨਾ ਪਿਆਰੀ ਮਾਏ, ਦਸ ਕੀ ਕਸੂਰ ਮਾਏ ?
ਅੰਬਾਂ ਨੂੰ ਬੂਰ ਮਾਏ......

ਰੂਪ ਦਾ ਗੁਮਾਨ ਛੱਡੀਂ, ਜੋਬਨੇ ਦਾ ਮਾਨ ਛੱਡੀਂ।
ਮਾਹੀ ਹਥ ਜਾਨ ਛੱਡੀਂ, ਕੰਤਾ ਹਜ਼ੂਰ ਧੀਏ ॥
ਅੰਬਾਂ ਨੂੰ ਬੂਰ ਮਾਏ
ਫੁਲੇ ਨੇ ਸ਼ਿਰੀਂਹ ਨੀ ਮਾਏ।

---

1925

# ਉਲਾਂਭਾ

ਜਿੰਦ ਜਾਨ ਵਾਰੀ ਜਿਨ੍ਹਾਂ ਸਜਣਾਂ ਤੋਂ.
ਓਹਨਾਂ ਤੋੜ ਕੇ ਹੋਰ ਥਾਂ ਜੋੜੀਆਂ ਨੀ।
ਸਾਰੀ ਉਮਰ ਦੀ ਘਾਲ ਪਈ ਖੂਹ ਖਾਤੇ,
ਰਬਾ, ਏਹੀ ਵਫਾ ਦੀਆਂ ਲੋਰੀਆਂ ਨੀ।
ਕਦੀ ਮਿੰਨਤੀਂ ਆਨ ਮਨਾਉਂਦੇ ਸੌ,
ਕਹਿੰਦੇ ਰਬ ਮਿਲਾਈਆਂ ਜੋੜੀਆਂ ਨੀ।
ਅਜ ਹੋਏ ਵੈਰੀ ਓਹੀ ਯਾਰ ਸਾਡੇ,
ਤੜਫ ਤੜਫ ਕੇ ਜਿੰਦਾਂ ਏ ਤੋੜੀਆਂ ਨੀ॥

ਅਸੀ ਭੋਲਿਆਂ, ਸਜਨਾਂ! ਏ ਜਾਣਿਆ ਸੀ,
ਤੇਰੀ ਚਾਲ ਦੇ ਵਿਚ ਦਗ਼ਾ ਹੈ ਨਹੀਂ।
ਤੇਰੇ ਬਚਨ ਨੂੰ ਸੋਹਣਿਆਂ ਮਨ ਮੰਨ ਕੇ,
ਜਿੰਦਾਂ ਵਾਰੀਆਂ ਛਡੀ ਵਫ਼ਾ ਹੈ ਨਹੀਂ।
ਪਰ ਤੂੰ ਆਨ ਮਸ਼ੂਕਾਂ ਦੀ ਚਾਲ ਖੇਡੀ,
ਸੁਖ਼ਨ ਮਿਠੜੇ, ਦਿਲੀਂ ਵਫ਼ਾ ਹੈ ਨਹੀਂ।
ਸਿਰ ਬਨੀ ਨੂੰ ਸਹਾਂਗੇ ਸਬਰ ਕਰਕੇ,
ਏਸ ਸਬਰ ਦਾ ਅਜਰ ਕਜ਼ਾ ਹੈ ਨਹੀਂ॥

ਤੈਨੂੰ ਮੂਰਖਾ, ਇਸ਼ਕ ਦੀ ਸਾਰ ਨਾਹੀਂ,
ਕਾਹਨੂੰ ਲਾ ਪਛਤਾਵਣੈਂ ਯਾਰੀਆਂ ਨੂੰ।
ਰਾਹ ਪ੍ਰੇਮ ਦੇ ਮੂਲ ਨਾ ਪੈਰ ਥਿੜਕੇ,
ਸਹੀਏ ਲਖ ਅਜ਼ੀਅਤਾਂ ਭਾਰੀਆਂ ਨੂੰ।
ਜਿੰਦ ਕੋਹ ਦੇਣੀ, ਮਤਾ ਖੋਹ ਲੈਣਾ,
ਕਹੀਏ ਕੀ ਏਹ ਰਾਹ ਦੇ ਧਾੜੀਆਂ ਨੂੰ॥
ਬਿਨਾਂ ਆਸ਼ਕਾਂ ਦਸ ਤੂੰ ਕੌਣ ਜਾਣੇ,
ਏਹਨਾਂ ਸ਼ਹੁ ਦਰਿਆ ਦੀਆਂ ਤਾਰੀਆਂ ਨੂੰ॥

---

# ਬੁਲਬੁਲ ਨਾਲ ਦੋ ਗੱਲਾਂ !

ਅਣੀ ਬੁਲਬੁਲੇ ਨੀ, ਤੂੰ ਚੁਲਬੁਲੇ,
ਤੇਰਾ ਗੌਣ ਨਾਹੀਂ ਭਾਂਵਦਾ।
ਐਵੇਂ ਇਸ਼ਕ ਦਾ ਤੂੰ ਰਾਗ ਗਾਵੇਂ,
ਤੈਂ ਤਾਲ ਸੁਰ ਨਹੀਂ ਆਉਂਦਾ।
ਨਾਹੇਂ ਲਗਨ ਲਗੀ ਪ੍ਰੇਮ ਵਾਲੀ,
ਕਦੋਂ ਆਨ ਬਿਰਹੋਂ ਸਤਾਂਵਦਾ ?
ਤੂੰ ਤਾਂ ਮੁਠ ਲਿਤਾ ਫੁਲ ਤਾਈਂ,
ਏ ਕੂੜਾ ਇਸ਼ਕ ਦਿਸਾਂਵਦਾ ॥ ੧ ॥

ਤੂੰ ਤੇ ਖੋਲ੍ਹ ਕੇ ਹੁਣ ਦਸ ਨੀ,
ਕਿਥੇ ਲਗੇ ਘਾਉ ਚੀਰ ਨੀ ?
ਕੇਹੜੀ ਥਾਂ ਤੇਰੀ ਸਾੜ ਸੁਟੀ,
ਅਗ ਪ੍ਰੇਮ ਦੀ, ਬੇਪੀਰ ਨੀ ?
ਕਦੋਂ ਆਨ ਫੁਲ ਤੈਂ ਕੈਦ ਕੀਤਾ,
ਕੇਹੜੀ ਥਾਂ ਪਾਏ ਜ਼ੰਜੀਰ ਨੀ ?
ਕਦ ਸਹੇ ਤੈਂ ਨੀ ਯਾਰ ਖ਼ਾਤਰ,
ਕੇਹੜੇ ਦੁਖੜੇ ਤੇ ਪੀੜ ਨੀ ? ॥ ੨ ॥

ਤੂੰ ਆਈ ਸੈਂ ਨੀ ਬਾਗ਼ ਅੰਦਰ,
ਜੀ ਆਪਨਾ ਪਰਚਾਵਨੇ।
ਏ ਟੈਨ੍ਹੀ ਟੈਨ੍ਹੀ ਬੂਟਿਆਂ ਤੇ
ਬਹਿ, ਰਾਗ ਨੂੰ ਅਲਾਵਨੇ।

ਏ ਰਾਗ ਵਾਲਾ ਹੁਨਰ ਬੀਬੀ,
ਆ ਲੋਕਾਂ ਤਾਈਂ ਸੁਨਾਵਨੇ।
ਨਚ, ਟਹਿਣੀਆਂ ਤੇ ਗਾਂਵਦੀ,
ਜੀਓ ਖੁਸ਼ੀਆਂ ਮਨਾਵਨੇ ॥ ੩ ॥

ਕੋਈ ਗਲ ਤੈਂ ਵਿਚ ਆਸ਼ਕਾਂ ਦੀ,
ਦਿਸੇ ਮੂਲ ਨਾਹੀਂ ਰਾਗਨੇਂ।
ਵਾਂਗ ਵੇਸ਼ਵਾ ਕਰ ਇਸ਼ਕ ਝੂਠਾ,
ਮੁਠਾ ਬਾਗ਼, ਭਰੀ ਭਾਗਨੇਂ।
ਜਦ ਫੁਲ ਤੇ ਆ ਵਖ਼ਤ ਪੈਂਦਾ,
ਨਠ ਜਾਂਵਦੀ ਅਨੁਰਾਗਨੇਂ।
ਕਦੋਂ ਸੀਸ ਦਿਤਾ ਯਾਰ ਖਾਤਰ ?
ਦਸੀਂ ਬੁਲਬੁਲੇ ਕਲ ਜਾਗਨੇਂ ॥ ੪ ॥

ਸਿਖ ਸਬਕ ਤੂੰ ਨੀ ਆਨ ਸਾਥੋਂ,
ਜਿਨਾਂ,ਇਸ਼ਕ ਲਾਈਆਂ ਕਾਤੀਆਂ।
ਗਲੀ ਯਾਰ ਦੀ ਵਿਚ ਆਨ ਲਥੇ,
ਜਿੰਦ ਜਾਨ ਕੋਹੀਆਂ ਘਾਤੀਆਂ।
ਸੜੇ ਜੋਤ ਤੇ ਜਿਉਂ ਆ ਭੰਬਟ,
ਮੁੜੇ ਮੂਲ ਨਾ ਪਾ ਝਾਤੀਆਂ।
ਹਰੀ ਬੁਧ, ਓਹਨਾਂ ਯਾਰ ਲਭੇ,
ਜਿੰਦ ਜਾਨ ਖੋਹ ਜਿਨੇ ਜਾਤੀਆਂ ॥ ੫ ॥



# ਬੁਲਬੁਲ ਦੀ ਫਰਿਆਦ ਮਈ 1925

ਜਾਣਾ ਬਾਗ਼ ਨੂੰ ਬੁਲਬੁਲਾਂ ਨਿਤ ਸਜਨ,
ਭਾਵੇਂ ਲਖ ਗੁਲੇਲਾਂ ਦੇ ਮਾਰ ਮਾਲੀ।
ਧੁਰੋਂ ਲਗੀ ਪ੍ਰੀਤ ਏ ਫੂਲ ਨਾਲੇ,
ਮਿਲਸਾਂ ਯਾਰ ਨੂੰ ਮੈਂ ਜਿੰਦ ਵਾਰ ਮਾਲੀ।
ਕਾਹਨੂੰ ਕੰਡਿਆਂ ਵਾੜ ਦੇ ਹਟਕ ਪਾਵੇਂ,
ਕੇਹੀ ਫੁਲ ਦੇ ਨਾਲ ਤੈਂ ਖ਼ਾਰ ਮਾਲੀ।
ਲਖ ਮਾਰ ਬੇਦੋਸਿਆਂ ਤਾਈਂ ਜ਼ਾਲਮ,
ਮਿਲਾਂ ਯਾਰ ਨੂੰ, ਵਾਸਨਾਂ ਸਾਰ ਮਾਲੀ ॥ ੧ ॥
ਬਾਗ਼ ਫੁਲਾਂ ਦੇ ਤੇ, ਫੁਲ ਬੁਲਬੁਲਾਂ ਦੇ,
ਤੇਰਾ ਕੀ ਲੈਂਦੇ ਦਸ ਯਾਰ ਮਾਲੀ ?
ਕਾਹਨੂੰ ਰੋਕਨੈਂ ਅਸਾਂ ਨੂੰ ਦਰਸ਼ਨਾਂ ਤੋਂ,
ਭੁਖੀ ਮਰਾਂਗੀ ਬਿਨਾਂ ਦੀਦਾਰ ਮਾਲੀ।
ਤੇਰੀ ਕੈਦ ਤੇ ਮਾਰ ਦਾ ਖੌਫ ਨਾਹੀਂ,
ਆਸ਼ਕ ਮਰਨ ਨੂੰ ਨਿਤ ਤਿਆਰ ਮਾਲੀ।
ਜ਼ਾਲਮ ! ਸਜਨਾਂ ਤਾਈਂ ਤੂੰ ਮਿਲਨ ਦੇਵੀਂ,
ਜਿਤੇ ਪ੍ਰੇਮ ਆਖਰ, ਵੈਰ ਹਾਰ ਮਾਲੀ ॥ ੨ ॥



ਫੁਲਵਾੜੀ ਮਈ 1925

# ਇਸ਼ਕ ਦੀ ਸਾਰ

ਜੀ ਦਈਏ ਤਾਂ ਜੀ ਨੂੰ ਪਾਈਏ,
ਦੇਕਰ ਲੈ ਵਡਿਆਈ ।
ਜਾਨ ਦੀਵੇ ਤੇ ਦਏ ਪਤੰਗਾ,
ਸਾਰ ਇਸ਼ਕ ਦੀ ਪਾਈ ॥

ਉਡ ਉਡ ਬੁਲਬੁਲ ਮੂਰਖ ਫਿਰਦੀ,
ਦੇਖ ਫੁਲਾਂ ਨੂੰ ਚਹਿਕੇ ।
ਪਤਝੜ ਹੋਈ, ਗਈ ਛਡ ਬਾਗਾਂ,
ਕੀ ਇਸ ਯਾਰੀ ਲਾਈ ?



## ਹੀਰ ਮਾਂ ਨੂੰ

ਸਾਨੂੰ ਮੋੜ ਨਾ ਪ੍ਰੇਮ ਦੀ ਰਾਹ ਉਤੋਂ,
ਸਾਨੂੰ ਮਾਏ ਕਾਨੂਨ ਸੁਨਾਏ ਨਾਹੀਂ ।
ਸਾਨੂੰ ਸ਼ਰ੍ਹਾ ਦਾ ਖੌਫ ਦਵਾ ਅੜੀਏ,
ਸੋਹਣੇ ਯਾਰ ਤੋਂ ਮੁਖ ਮੁੜਾ ਨਾਹੀਂ ।
ਜਿਥੇ ਨੇਹੁੰ ਲੈ ਧੁਰਾਂ ਤੋਂ ਆਨ ਲਗੀ,
ਹੁਣਮੁੜਨ ਔਖਾ,ਨੀ ਭਰਮਾ ਨਾਹੀਂ।
ਸਚੇ ਰਾਹ ਤੇ ਦੁਖ ਅਨੇਕ ਦੇ ਲੈ,
ਮੁੜਸਾਂ ਮੂਲ ਨਾਂ,ਨੇਹੁੰ ਕੁਰਾਹ ਨਾਹੀ ॥



# ਚੰਨ ਵਲ

ਰੋਜ਼ ਰੋਜ਼ ਤੂੰ ਚੰਨਾ ਚੜ੍ਹਦਾ,
ਮਨ ਮੇਰੇ ਨੂੰ ਖਸਦਾ ।
ਕੀ ਜਾਣਾ ਏਹ ਖਿਚ ਇਲਾਹੀ,
ਨੂਰ ਤੇਰਾ ਮਨ ਵਸਦਾ ।
ਪੂਰਨ ਚੰਨ ਲੁਭਾਏ ਜੀ ਨੂੰ,
ਇਹ ਸੋਹਣਾ ਜੀ ਧਸਦਾ ।
ਨਿਸ ਕਾਲੀ ਜਿਉਂ ਦੂਰ ਕਰਾਵੇ,
ਤਿੰਵ ਮਨ ਚਾਨਣ ਦਸਦਾ ॥

ਪ੍ਰੇਮ ਵਟਾਈ ਸੂਰਤ, ਲੋਕੋ,
ਹੁਣ ਚੜ ਅਗਾਸੀਂ ਹੱਸਦਾ ।
ਸਦਦਾ ਕੋਲ ਉਲਾਰ ਬਾਵਾਂ ਨੂੰ,
ਕਿਰਨੀਂ ਲੂੰ ਲੂੰ ਰਸਦਾ ।
ਵੇ ਚੰਨਾ! ਮੈਂ ਸੁਰਤ ਭੁਲਾਈ,
ਵੇਖ ਚਕੋਰ ਵੀ ਹੱਸਦਾ ।
ਤਕ ਤਕ ਵੇ ਮੈਂ, ਮੈਂ ਗਵਾਈ,
ਨੂਰ ਨੂਰਾਂ ਵਿਚ ਵਸਦਾ ॥

## ਚੰਦ ਵਲ

ਤੇਰੀ ਰਿਸਮਾਂ ਪਕੜ ਉਤਾਂਹ ਆਵਾ,
ਜੀ ਵਿਚ ਏ ਖਿਆਲ ਤਾਂ ਆਂਉਂਦੇ ਨੀ।
ਸੋਹਣਾ ਮੁਖੜਾ ਦੇਖ ਮੈਂ ਚੁੰਮ ਲਵਾਂ,
ਹਿਕ ਨਾਲ ਲਾਵਾਂ ਮਨ ਚਾਂਹਵਦੇ ਨੀ।
ਤੈਨੂੰ ਵੇਖ ਮੈਂ, ਵੇਖ ਬਿਹਾਲ ਹੋਈ,
ਝੱਲੀ ਆਖ, ਵਟੇ ਲੈ ਮਰਾਂਵਦੇ ਨੀ।
ਮੇਰੇ ਚੰਨ ਪਿਆਰਿਆ ਸਜਨਾਂ ਓ,
ਤੇਰੀ ਪ੍ਰੀਤ ਨੂੰ ਲੋਕ ਹਟਾਂਵਦੇ ਨੀ ॥ ੧ ॥

ਤੇਰੀ ਮੇਹਰ ਹੋਈ ਸਾਰੇ ਜਗ ਉਤੇ,
ਠੰਢੀ ਚਾਂਨਣੀ ਚਾ ਵਿਖਾਂਵਨਾ ਹੈਂ।
ਵੇ ਤੂੰ ਬਾਂਹ ਉਲਾਰ ਪਿਆਰਿਆਂ ਨੂੰ,
ਬੁਕਲ ਤੇਜ ਦੀ ਚਾ ਲੁਕਾਵਨਾਂ ਹੈਂ।
ਸੁਤੇ ਹੋਇਆਂ ਨੂੰ ਜਾਏ ਚੁਬਾਰਿਆਂ ਤੇ,
ਲੁਕ ਛਿਪ ਕੇ ਆਪ ਜਗਾਵਨਾਂ ਹੈਂ।
ਮਿਲ ਸਜਨਾਂ ਨਾਲ ਛਪਾ ਕਾਹਦਾ,
ਕਾਨੂੰ ਬੱਦਲਾਂ ਮੁਖ ਲੁਕਾਵਨਾਂ ਹੈਂ ॥ ੨ ॥

ਤੇਰੀ ਪ੍ਰੀਤ ਤੇ ਸੋਹਣਿਆਂ ਜੀ ਵਸੇ,
ਰਾਤੀਂ ਝੀਥੜਾਂ ਤਾਈਂ ਤਕਾਵਨਾਂ ਏ।
ਅਖ ਪਰਤ ਕੇ ਵੇਖਦੀ ਵਿਚ ਨੀਂਦਰ,
ਛੇਕ ਛਾਕ ਥੀਂ ਅੱਖ ਮਰਾਵਨਾਂ ਏ।
ਚੋਰੀ ਝਾਕਦਾ ਵਿਚ ਚੁਬਾਰਿਆਂ ਦੇ,
ਖੜੀ ਸਾਮਣੇ ਕਿਉਂ ਸ਼ਰਮਾਵਨਾਂ ਏ ?
ਮੈਨੂੰ ਸਮਝ ਨਾਂ ਜਾਤ ਪਰਾਈ ਅੜਿਆ,
ਇਕ ਅੰਸ ਸਾਡੀ,ਕਿਉਂ ਝਕਾਵਨਾਂ ਏ ? ੩ ॥

ਜੇਹੜੀ ਧਰਤ ਤੋਂ ਤੂੰ ਲੈ ਜੰਮਿਆ ਸੈਂ,
ਓਸੇ ਧਰਤ ਨੇ ਮੈਂ ਵੀ ਪਾਲਿਆ ਵੇ।
ਜੇਹੜੀ ਅਸਲ ਤੇਰੀ ਉਹੀ ਨਸਲ ਮੇਰੀ,
ਇਕੋ ਅਸਲ ਦੋ ਰੂਪ ਵਿਖਾਲਿਆ ਵੇ।
ਲੈ ਤੂੰ ਦਸ ਮੈਨੂੰ ਕਿਥੇ ਨਸ ਜਾਸੈਂ,
ਮੇਰੇ ਜੀ ਕੋਲੋਂ, ਜੀ ਵਾਲਿਆ ਵੇ ?
ਤੇਰੀ ਚਾਂਨਣੀ ਤੋਂ ਵਧ ਖਿੰਡਸਾਂ ਮੈਂ,
ਬੁਕਲ ਵਿਚ ਨਾਂ ਲਭਸੈਂ ਭਾਲਿਆ ਵੇ ॥ ੪ ॥

ਜੇਹੜੀ ਚਾਨਣੀ ਚੰਨਾ ਤੂੰ ਮਾਨ ਕਰਦਾ,
ਮੰਗ ਪਿਨ ਕੇ ਅਸਾਂ ਵਿਖਾਵਨਾਂ ਏ।
ਲਗੀ ਭਾ ਪ੍ਰੇਮ ਦੀ, ਬਲੇ ਭਾਂਵੜ,
ਓਸੇ ਲੋ ਤੋਂ ਲੋ ਲੈ ਪਾਵਨਾ ਏ।

ਕਰੀਂ ਮਾਨ ਨ ਸਜਨਾਂ ਪਿਆਰਿਆਂ ਓ,
ਮਾਨ ਕੀਤਿਆਂ ਦਾਗ ਲਵਾਵਨਾਂ ਏ।
ਮੁਖ ਫੇਰ ਹਨੇਰ ਨਾ ਪਾ ਮੈਨੂੰ,
ਚੰਨਾ ਵੇਖ, ਨਾ ਚੰਨ ਚੜ੍ਹਾਵਨਾਂ ਏ ॥ ੫ ॥

ਜੀ ਜੀ ਦਾ ਜੀ ਤੇ ਇਕ ਜੀਵੇਂ,
ਜੀ ਜੀ ਤੋਂ ਕਿਉਂ ਛਪਾਵਨਾਂ ਏ।
ਮੇਰੇ ਜੀ ਦੇ ਵਿਚ ਅਨੇਕ ਮੰਡਲ,
ਚੰਨਾ ਵਿਚ ਤੂੰ ਜੀ ਸਮਾਵਨਾਂ ਏ।
ਲੈ ਵੇ ਫੈਲਦੀ ਫੈਲਦੀ ਫੈਲ ਗਈ,
ਚੰਨਾ ਚੰਨ ਹੋਈ ਕਿਥੇ ਜਾਵਨਾਂ ਏ।
"ਹਰੀ ਬੁਧ" ਪ੍ਰੀਤ ਦੇ ਥਾਂ ਭਾਂਬੜ,
ਦੂਈ ਸਾੜ ਜੇ ਚੰਨ ਨੂੰ ਪਾਵਨਾਂ ਏ ॥ ੬ ॥

# ਪੂੰਨਿਆਂ ਦੇ ਚੰਨ ਵਲ ਪ੍ਰਭਾਤ ਵੇਲੇ

ਪੂਰਨ ਚੰਨਾਂ ਸੁਣੀਂ ਤੂੰ, ਜੋ ਸੈਂ ਲਿਸ਼ਕੇਂ ਢੇਰ।
ਰੰਗ ਪੀਲਾ ਕਿਉਂ ਪੈ ਗਿਆ, ਹੁਣ ਜੁ ਆਈ ਸਵੇਰ ?

ਭੁਲ ਤੂੰ ਲਾਇਆ ਮਥੜਾ, ਚੰਨ ਮੇਰੇ ਦੇ ਨਾਲ।
ਨੀਲ ਪਏ ਮੁਖ ਤੇਰੜੇ, ਤਦੇ ਚਪੇੜਾਂ ਨਾਲ॥

ਦਾਗ਼ ਤੇਰੇ ਮੁਖ ਸੌ ਵੇ, ਮਤ ਫਿਰ ਮਾਨ ਕਰੀਂ।
ਨੇਹੀਆਂ ਵੇਖੀਂ ਕਾਲਜਾ, ਛਾਲੀਂ ਦਰਦ ਭਰੀਂ॥

ਤੈਂ ਇਹ ਹਨ ਇਕ ਸਾਰ ਉਹ, ਬਿਰਹਾਂ ਮਾਰ ਮੁਕਾਏ।
ਝਲ ਨ ਤੇਜ ਮਾਹਬੂਬ ਦਾ, ਸੜ ਸੜ ਦਗਧ ਕਰਾਏ॥

ਮੇਰਾ ਇਹ ਕਸੂਰ ਜੁ, ਲਾਈ ਸੋਹਣੇ ਦੀ ਨਿਹੁੰ।
ਤੂੰ ਉਸ ਕਰੇਂ ਬਰਾਬਰੀ, ਤਦੇ ਚੜ੍ਹਾਇਆ ਦਿਹੁੰ॥

ਜਾ ਲੁਕ, ਜਾ ਲੁਕ, ਚੰਨ ਵੇ, ਝੌਂਦੇ ਮੁਖ ਛਿਪਾਇ।
ਸੂਰਜ ਦੇਸੀ ਨਿਕਲ ਕੇ, ਰਹਿੰਦੀ ਆਬ ਗਵਾਇ॥

# ਪ੍ਰਭਾਤ

ਇਕ ਨਾਰੀ ਦੀ ਬੇਨਤੀ:-

ਚਮ ਚਮ ਚਮਕੋ ਤਾਰਿਓ, ਤਰ ਤਰ ਤਕੋ ਜਗੁ।
ਵਾਏ ਨੀ ਰਸ ਭਿੰਨੀਏਂ, ਵੇਗ ਪ੍ਰੇਮ ਦੇ ਵਗੁ।
ਸ਼ੌਹੁ ਸੌਂਵੈਂ ਮੈਂ ਜਾਗਸਾਂ, ਨੀਂਦ ਫਜਰ ਦੀ ਠਗੁ।
ਪਰਬਤ ਹੋ ਗਏ ਸੋਨੜਾ, ਲਾਲੀ ਫੈਲੀ ਜਗੁ॥

ਨਾ ਚੜ੍ਹ ਨਾ ਚੜ੍ਹ ਸੂਰਜਾ, ਜੀਵੇਂ ਲਖ ਕਰੋੜ।
ਹੋਵੀ ਤੇਜ ਸਵਾਇਆ, ਜੀਵੇਂ ਵਾਗਾਂ ਮੋੜ।
ਯਾਰ ਚੰਗੇ ਵਿਚ ਰੈਣ ਦੇ, ਨਿਹੀ ਦਿਹੁੰ ਦੀ ਲੋੜ।
ਨਾ ਕਰ ਚਾਨਣ ਚਾਨਣਾ, ਰਹੀ ਖੜੀ ਹਥ ਜੋੜ॥

ਕਵੀ:-

ਅਰਜ਼ ਕਰੇਂਦੀ ਸੋਹਨੜੀ, ਨੀਂਦਰ ਝੱਪ ਲਈ।
ਅਖੁ ਲਗੀ,ਸ਼ੌਹੁ ਉਠਿਆ, ਖਾਲੀ ਰਹਿ ਗਈ॥

ਉਠ ਕੇ ਸ਼ੌਹੁ ਨਾ ਵੇਖ:-

ਜੁਗ ਜੁਗ ਜੀਵੇ ਰਾਤੜੀ, ਦਿਹੁੰ ਪਵੇ ਵਿਚ ਭਠੁ।
ਭਿੰਨੀ ਸੋਹੇ ਰੈਨੜੀ, ਨਾਲ ਤਾਰਿਆਂ ਕਠੁ॥
ਕਰ ਕਰ ਅਖਾਂ ਗਹਿਰੀਆਂ, ਸੂਰਜ ਵੇਖੇ ਵਤੁ।
ਲਾਲ ਵੰਞਾਇਆ ਮੇਰੜਾ, ਇਸ ਬਲਦੇ ਤਤ ਭਲਤੁ॥

# ਸਲਾਂਬੂ ਦਾ ਪਿਆਰ ਮਾਬੂ ਵਲ

ਨੋਟ—ਕਾਰਥਜ ਦੇ ਬਹਾਦਰ ਰਾਜ ਪ੍ਰਬੰਧਕ ਹੈਮਲੀਕਾਰ ਦੀ ਬੇਟੀ ਸਲਾਂਬੂ, ਇਕ ਬਹਾਦਰ ਫੌਜੀ ਸਰਦਾਰ ਮਾਬੂ ਨੂੰ ਵੇਖ, ਪਿਆਰ ਵਿਚ ਫਾਥੀ । ਮਾਬੂ ਬਾਗ਼ੀ ਹੋ ਗਿਆ ਸੀ ਤੇ ਹੈਮਲੀਕਾਰ ਦਾ ਵੈਰੀ ਬਨ ਗਿਆ ਸੀ । ਅੰਤ ਉਸੇ ਪਾਸ ਕੈਦ ਹੋਕੇ ਮੋਇਆ ਤੇ ਨਾਲ ਹੀ ਸਲਾਂਬੂ ਨੇ, ਜਦ ਉਸਦੇ ਵਿਆਹ ਦੀ ਰਸਮ, ਕਿਸੇ ਹੋਰ ਨਾਲ, ਹੋ ਰਹੀ ਸੀ, ਆਪਣੀ ਜਾਨ ਦੇਕੇ, ਸਚੇ ਪਿਆਰ ਦਾ ਨਮੂਨਾ ਵਿਖਾਇਆ ॥

ਸਲਾਂਬੂ:—

ਡਿਠੇ ਨੈਣ ਵੈਰੀ ਦੇ ਜ਼ਾਲਮ,
ਜੋ ਗੁਝੇ ਤੀਰ ਚਲਾਵਨ ।
ਦੁਸਰ ਵਿੰਨ ਕਲੇਜਾ ਜਾਂਦੇ,
ਜਦੋਂ ਦੋ ਚਾਰ ਹੋ ਜਾਵਨ।
ਤਨ ਦੇ ਵੈਰੀ, ਦਿਲ ਦੀ ਦੌਲਤ,
ਲੁਟ ਪੁਟ ਕਹਿਰ ਕਮਾਂਦੇ ।
ਇਕ ਤੇ ਰਾਜ ਧ੍ਰੋਈ ਹੋਵਨ,
ਦੂਆ ਦਿਲ ਤੇ ਹੁਕਮ ਕਰਾਵਨ ॥ ੧ ॥

ਤੈਂ ਬਹਾਦਰ ਦੇਖ ਮੈਂ ਮਾਬੂ,
ਸੀ ਦਿਤਾ ਮੱਧ ਪਿਆਲਾ ।
ਕਦਰ ਤੇਰੀ ਜੀ ਮੇਰੇ ਵਸੀ,
ਹੈਂ ਤੂੰ ਰੱਸ ਮਤਵਾਲਾ ।
ਪੀਤੇ ਘੁਟ ਜਦ ਦੀਦ ਤਿਰੇ ਦੇ,
ਮੈਂ ਨੈਨ ਕਟੋਰਿਓਂ ਭਰਕੇ ।
ਮੈਂ ਅੰਞਾਨ ਨਾ ਜਾਣਾ ਕੀ ਏ,
ਨੈਨ ਸੀ ਜਾਦੂ ਵਾਲਾ ॥ ੨ ।

ਬਿਰਹਾਂ ਸੈਹ ਨਾ ਸਕਾਂ ਮੂਲੋਂ,
ਭਾ ਦਿਲੇ ਵਿਚ ਸੜਦੀ ।
ਬਲਦੀ ਨਾਂ, ਪਰ ਧੁਖ ਧੁਖ ਧੂਆਂ,
ਹੋ ਗਲੇ ਨੂੰ ਫੜਦੀ ।
ਦੇਵਤਿਆਂ ਦੀ ਪੂਜ ਕਰਾਵਾਂ,
ਮਤ ਉਹ ਲਗੀ ਬੁਝਾਵਨ ।
ਲੂਹੀ ਅਭੋਲ ਬੇਦਰਦ ਜ਼ਾਲਮ ਤੈਂ,
ਮੈਂ ਦਮ ਦਰਦਾਂ ਭਰਦੀ ॥ ੩ ॥

ਬਾਹਰ ਨਿਕਲ ਅਧਰਾਤ ਹਨੇਰੀ,
ਸਰਦ ਵਾਵਾਂ ਜੀ ਭਾਵਨ ।
ਨੈਨ ਮਾਬੂ ਦੇ ਬਨਕੇ ਤਾਰੇ,
ਵੇਖ ਤਤੀ ਨੂੰ ਤਾਵਨ ।

ਹੋ ਨੇੜੇ ਨੇੜੇ ਤਕਨ ਮੈਨੂੰ,
ਵਿਚ ਨੈਨੀ ਵੜ ਜਾਵਣ ।
ਦਿਲ ਦੀ ਤਪਸ਼ ਸਹਾਰ ਨ ਸਕਨ,
ਬਨ ਹੰਝੂ, ਵਲ ਆਵਨ ॥ ੪ ॥

ਹੜ ਆਇਆ ਵਿਚ ਨੈਨ ਨੇਈਂ ਦੇ,
ਜ਼ਿਮੀ ਸਾਗਰ ਹੋ ਡਲਕੇ ।
ਤਾਰੇ ਚਮਕਨ ਵਿਚ ਜ਼ਿਮੀ ਦੇ,
ਓਏ ਨੈਨ ਕਟੋਰੇ ਛਲਕੇ ।
ਬਝੀ ਤਾਰ ਏ ਇਸ਼ਕੇ ਵਾਲੀ,
ਜਾ ਫੈਲੀ ਜ਼ਿਮੀ 'ਸਮਾਨੇ ।
ਕੈਦੀ ਫਾਥਾ ਤਾਰ ਜ਼ੁਲਫ ਵਿਚ,
ਪਿਆ ਹਨੇਰੇ ਤੜਫੇ ॥ ੫ ॥

ਮਾਬੂ (ਹਨੇਰੇ ਵਿਚ ਲੁਕਿਆ)–
ਉਚੀ ਕੂਕ ਸੁਨਾਏ, ਸੁਨੀ ਨੀਂ,
ਤੂੰ ਦੇਸ ਹੁਸਨ ਦੀ ਰਾਨੀ ।
ਮੈਨੂੰ ਹਾਰ ਨਾ ਦਿਤੀ ਰਨ ਵਿਚ,
ਕਦੇ ਨੇਜ਼ੇ, ਖੰਜਰ, ਕਾਨੀ ।
ਪਰ ਤੂੰ ਫਾਹਿਆ ਮਾਬੂ, ਵੈਰਨ,
ਇਕ ਪ੍ਰੇਮ ਪਿਆਲਾ ਦੇਕੇ ।
ਵੇਖ ਰੂਪ ਤੈਂ ਕਰਨ ਸਲਾਮਾਂ,
ਜੇਹੜੇ ਵਸਨ ਵਿਚ ਅਸਮਾਨੀ ॥ ੬ ॥

# ਤ੍ਰੇਲ ਤੁਪਕਾ

ਹਰੀ ਪੱਤੀ ਤੇ ਅਟਕਿਆ, ਤੁਪਕਾ ਤ੍ਰੇਲ ਸਵੇਰ।
ਮੋਤੀ ਵਾਂਗੂ ਚਮਕ ਜਿੰਵ, ਹੰਝੂ ਨੇਹੀਆਂ ਕੇਰ।
ਰੰਗ ਬਰੰਗੀ ਭਾਸਦਾ, ਕਿਰਣ ਸੂਰਜ ਦੀ ਛੋਹ।
ਨੈਣੀਂ ਮਨ ਭਰਮਾਇਆ, ਨੈਣ ਰਿਝਾਏ ਢੇਰ ॥ ੧ ॥

ਬੇਰੰਗ, ਰੰਙਣ ਚੜ੍ਹ ਗਈ, ਤਪਸ਼ ਵਸੀ ਚਿਤ ਆਇ।
ਪ੍ਰੀਤਮ ਅੰਦਰ ਖੇਡਦਾ, ਨੂਰੀ ਝਲਕ ਵਖਾਇ।
ਜੀ ਚਾਹੇ ਗਲ ਲਾ ਲਵਾਂ, ਚਮਕ ਸੋਹਣੀ ਨੂੰ ਵੇਖ।
ਛੋਹੀ ਉਂਗਲ ਓਸ ਰੋ, ਡਿਗ, ਦਿਤੁਸ ਖੇਡ ਵੰਞਾਇ ॥ ੨ ॥

ਨੈਣ ਭਿੰਨੇ ਹਰਿਆਵਲੇ, ਹੰਝੂ ਅਟਕੇ ਵਾਲ।
ਕੀ ਵਿਯੋਗ ਇਕ ਫੋਹੇ ਦਾ, ਜਾ ਸਭ ਜੀਉ ਉਬਾਲ।
ਰੈਣ ਹਿਜਰ ਵਿਚ ਪ੍ਰੀਤਮੇ ਰੁਨੀਂ ਜੀ ਨੂੰ ਖੋਲ।
ਉਹ ਹੰਝੂ ਮੋਤੀ ਚੁਨ ਲਏ, ਹਰਆਵਲ ਸਮ੍ਹਾਲ ॥ ੩ ॥



# ਬਿਰਹਾਂ--ਅਣਡਿਠ ਇਸ਼ਕ

ਦੁਖ ਵਿਹਾਜਿਆ ਸੁਖਾਂ ਨੂੰ ਵੇਚ ਹਥੀਂ,
ਜਦੋਂ ਬਿਰਹਾਂ ਦੀ ਚਾਟ ਜੀ ਆ ਲਗੀ।
ਸੁਖ ਸੈਨ, ਅਰਾਮ ਹਰਾਮ ਹੋਇਆ,
ਮਰਜ਼ ਡਾਢੜੀ ਐਵੇਂ ਈ ਆ ਲਗੀ।
ਨਹੀਂ ਜਾਨਦੇ ਕਿਦਾ ਹੈ ਇਸ਼ਕ ਸਾਨੂੰ,
ਕਿਦੇ ਨੈਨਾਂ ਦੀ ਗੋਲੜੀ ਆ ਲਗੀ।
ਇਸ਼ਕ ਆਪ,ਮਾਸ਼ੂਕ ਤੇ ਆਪ ਆਸ਼ਕ,
ਇਹ ਖੇਡ ਸੰਦੀ ਸੋਹਣੀ ਆ ਲਗੀ॥

ਪਿਆਰੇ ਸਜਨਾਂ, ਮੁਖ ਨੂੰ ਢਕ ਨਾਹੀਂ,
ਰਤੀ ਖੋਲਕੇ ਦਰਸ ਵਿਖਾ ਪਿਆਰੇ।
ਤੇਰੀ ਟੋਲ ਮੈਂ ਥਾਂ, ਕੁਥਾਂ ਕਰਦਾ,
ਭਟਕ ਰਹਾ, ਨਾ ਹੋਰ ਭਟਕਾ ਪਿਆਰੇ।
ਮੈਂ ਤਾਂ ਮੋਰੀਆਂ ਦੇ ਵਿਚ ਗੌਹਰ ਲਭਾਂ,
ਛਡ ਸਾਗਰਾਂ ਭੁਲ ਅਸਗਾਹ ਪਿਆਰੇ।
ਨੀਵਾਂ ਹੋਇ ਕੇ ਉਚ ਨਾਂ ਸੋਚ ਸਕਾਂ,
ਕਢ ਸੋਚ ਤੋਂ ਲਓ, ਵਾਸਤਾ ਪਿਆਰੇ॥



# ਦਰਦ

ਫੁਲਵਾੜੀ ਵਿਚ ਮਾਰਚ-ਅਪ੍ਰੈਲ 1925

ਨੀ ਮੈਂ ਰੋ ਚੁਕੀ ਸਿਰ ਖੋਹ ਚੁਕੀ,
ਮੇਰੀ ਪੀੜ ਨਾ ਕਿਸੇ ਪਛਾਣੀਆ ਵੇ।

ਮੇਰੀ ਦਰਦ ਰੰਞੇਟੇ ਦੇ ਵਿਰਦ ਵਾਲੀ,
ਕਿਸੇ ਵੈਦੜੇ ਮੂਲ ਨਾ ਜਾਣੀਆ ਵੇ।

ਨੀ ਭੈੜੀ ਇਸ਼ਕ ਦੀ ਭਾ ਏ ਆ ਲਗੀ,
ਦਬ ਕਾਲਜਾ ਹਾਏ ਬੁਝਾਣੀਆ ਵੇ।

ਹੰਝੂ ਕੇਰ ਨਾ ਏਸ ਨੂੰ ਬਲਨ ਦੇਵਾਂ,
ਬੁਝੇ ਮੂਲ ਨਾ, ਧੂਆਂ ਧੁਖਾਣੀਆ ਵੇ॥



# ਦਰਦੀ

ਦਿਲ ਦਾ ਮਹਿਰਮ ਕੋਈ ਨ ਮਿਲਿਆ,
ਜੋ ਮਿਲਿਆ ਬੇਦਰਦੀ।
ਦਰਦ ਕਲੇਜੇ ਕਹਿ ਨਾ ਸਕਦੀ,
ਅੰਦਰ ਵੜ ਵੜ ਜਰਦੀ।
ਹਾਏ ਵੇ ਲੋਕਾ, ਦੇਨੀਆਂ ਹੋਕਾ,
ਦਰਦੀ ਦਾ ਜਗ ਸੋਕਾ,
ਹੀਰ ਸਿਆਲੀਂ, ਦਰਦ ਰਾਂਝੇ ਦਾ,
ਰਾਂਝਾ ਹੀਰੇ ਦਰਦੀ।
ਸਜਣ ਮਾਹੀ, ਨੀ ਖਰਾ ਖਿਡਾਰੂ,
ਖੇਡੇ ਪੀਤ ਵੰਵਾਏ,
ਹਸ ਹਸ ਕੇ ਜੀ ਨੂੰ ਖੱਸ ਲੈਂਦਾ,
ਖੇਡ ਸੰਦੀ ਤੇ ਮਰਦੀ।
ਨੀ ਮੈਂ ਮਰਦੀ, ਮਰ ਦਰਦਾਂ ਜਰਦੀ,
ਵੇਲਨ ਮੂਲ ਨਾ ਵੜਦਾ,
ਤਰਸ ਕਰੀ ਹੁਣ ਦਰਸ ਨਾ ਹੁੰਦਾ,
ਨੈਨੀ ਮੈਂ ਨੈ ਤਰਦੀ।
ਰਬਾ, ਵੇਲਾ ਘੜੀ ਸੁਹੇਲਾ,
ਮਾਹੀ ਮੈਂ ਘਰ ਆਵੇ,
ਉਹ ਆਵੇ ਲਵੇ, ਅਮਾਨਤ ਅਪਨੀ,
ਖੋਲ੍ਹ ਦਰਦ ਦਿਲ ਧਰਦੀ।

ਮਾਹੀ ਲੈ ਬੈਠਾ ਕੋਲ ਨੀ ਮੇਰੇ,
ਬੋਲ ਨਾ ਸਕਾਂ ਡਰਦੀ,
ਦੂਤੀ ਨੀਝ ਝਪੱਟੇ ਮਾਰੇ,
ਸੰਗ ਸੰਗ ਸਰ ਨਾ ਕਰਦੀ।

ਲਾਜ ਛਡਾਂ ਜਗ ਨਸ਼ਰ ਮੈਂ ਹੋਵਾਂ,
ਨਿਹੁੰ ਨਾ ਲੁਕਦਾ ਮਾਏ,
ਬੁਧ ਹਰੀ, ਗਲ ਤਾਂ ਸ਼ਹੁ ਲਗਾਂ,
ਸ਼ੌਹੁ ਦੀ ਹੋ ਰਹਾਂ ਬਰਦੀ॥



1925

# ਪ੍ਰੇਮ ਦੇ ਰਾਹ

ਜ਼ਖਮ ਸਹਿਵਨੇ ਤੇ ਨਾਹੀਂ 'ਹਾ' ਕਰਨੀ,
ਏਹੀ ਸਜਣਾ ਪ੍ਰੇਮ ਦੀ ਰਾਹ ਜਾਨੀ।
ਅੰਦਰ ਧੁਖਣ ਧੂਏਂ, ਸਾੜ ਸੁਆਹ ਕਰਕੇ,
ਮੂੰਹੋਂ ਕਢਨੀ ਮੂਲ ਨਾ ਹਾਂ ਜਾਨੀ।
ਸਾਨੂੰ ਕੋਹਵੰਦੇ ਨਾਲ ਅਦਾ ਸੋਹਨੀ,
ਹੁਕਮ ਬੋਲਨੇ ਦਾ ਨਹੀਂ, ਵਾਹ ! ਜਾਨੀ।
ਪ੍ਰੇਮ ਕੁਠਿਆਂ ਦੀ, ਡਰੀਂ ਆਹ ਕੋਲੋਂ,
ਮਤਾਂ ਕਰ ਦਏ ਜਗ ਫਨਾਹ ਜਾਨੀ॥



# ਪ੍ਰੀਤਮ ਵਲ

ਮਾਲਾ ਫੇਰਦੀ ਮੈਂ ਤੇਰੀ ਯਾਦ ਅੰਦਰ,
ਮਤਾ ਰੁਠੜੇ ਯਾਰ, ਤੂੰ ਆਏਂ ਮਨ ਕੇ।
ਰਾਤੀ ਹੰਝੂਆਂ ਤਾਰ ਪਰੋ ਰਹੀਆਂ,
ਮਣਕੇ ਹਾਰ ਬਨ ਗਏ, ਤੂੰ ਜਾਨ ਮਨ ਕੇ।
ਜੋਸ਼ ਜੀ ਦਾ ਠਲ੍ਹਿਆ ਨਹੀਂ ਰਹਿੰਦਾ,
ਖਿਚੀ ਤਾਰ ਤੂੰਈਂ, ਡਾਢੀ ਯਾਰ ਤਨ ਕੇ।
ਟੁਟ ਗਈ ਮਾਲਾ, ਮੋਤੀ ਹੋਏ ਤਾਰੇ,
ਤੇਰੀ ਯਾਦ ਵਾਲੇ, ਸਜਨ ਵੇਖ ਮਣਕੇ॥੧॥

ਸਾਡੇ ਗੁਝੜੇ ਪਾਉ ਉਚੇੜ ਨਾਹੀਂ,
ਲੁਕੇ ਰਹਿਣਦੇ ਸਜਨਾ ਪਿਆਰਿਆ ਓਇ।
ਮਤਾ ਵੇਖ ਕੇ ਜੋਸ਼ ਦੇ ਵਿਚ ਆਵਨ,
ਟੁਟ ਜਾਣ ਟਾਂਕੇ ਜਿੰਦ ਵਾਰਿਆ ਓਇ।
ਮਤਾ ਵੇਖ ਕੇ ਜੀਊੜਾ ਕੰਬ ਜਾਵੀ,
ਲਹੂ ਨ੍ਹਾਤਿਆ ਸਜਨਾ ਸ੍ਵਾਰਿਆ ਓਇ।
ਢਕੇ ਰਹਿਣ ਦੇ ਸੋਹਣਿਆ ਵੇਖ ਨਾਹੀਂ,
ਫੁਲਨ ਦੇ ਏਹ ਬਾਗ ਬਹਾਰਿਆ ਓਇ॥੨॥

ਸੀਨੇ ਵਿਚ ਤੂੰ ਮਾਰ ਕੇ ਕਾਤੀਆਂ ਓਇ,
ਪਾ ਪ੍ਰੇਮ ਦਾ ਆਨ ਕੇ ਬੀ ਦਿਤਾ।
ਮਧ ਨੈਨਾਂ ਦੇ ਨਾਲ ਤੂੰ ਸਿੰਵ ਸਜਨ,
ਪਲਕਾਂ ਤਿਖੀਆਂ ਨਾਲ ਤੂੰ ਸੀ ਦਿਤਾ।
ਏ ਪਕਸੀ ਰੂਪ ਦੇ ਨੂਰ ਨਾਲੇ,
ਤਪਸ ਪਿਆਰ ਦੀ ਏਸ ਨੂੰ ਜੀ ਦਿਤਾ।
ਖਿੜ ਪਿਆ ਵੀ ਫੁਲ ਹਜ਼ਾਰੜਾ ਪਰ,
ਪੱਤੀ ਪੱਤੀ ਤੇ ਦਾਗ਼ ਭਰੀ ਦਿਤਾ ॥ ੩ ॥

---

ਦੋ:-

ਜਹਾਂ ਮੀਤ ਤਾਹਿੰ ਸੁਰਗ ਹੈ,
ਨਰਕ, ਵਿਛੋੜਾ ਜਾਹਿੰ।
ਹਰੀ ਬੁਧ, ਬਿਨ ਯਾਰ ਦੇ,
ਸੁੰਞੇ ਮਹਿਲ ਦਿਸਾਂਹ ॥



# ਰੂਪ

ਹੀਰ ਹੈ ਸੋਹਣੀ, ਡੰਡ ਜਗ ਸਾਰੇ,
ਤਾਂਹੀ ਰਾਂਝਣਾ ਝੰਗ ਸਿਧਾਇਆ ਈ।

ਮੌਜੂ ਚੌਧਰੀ ਦਾ ਪੁਤ ਲਾਡ ਪਲਿਆ,
ਮਝੀ ਚਾਰ ਕੇ ਚਾਕ ਸਦਾਇਆ ਈ।

ਵੇਖ ਖ਼੍ਵਾਬ ਅੰਦਰ ਰੂ ਯੂਸਫੇ ਦਾ,
ਬਿਰਹ਼ਾਂ ਉਮਰ, ਜ਼ੁਲੈਖਾਂ ਨੇ ਲਾਇਆ ਈ।

ਏਹ ਰੂਪ ਤਾਂ ਠਗ ਜਹਾਨ ਦਾ ਏ,
ਮਾਇਆ ਰਬ ਦੀ ਰੰਗ ਵਿਖਾਇਆ ਈ॥



# ਪ੍ਰੇਮ ਬਾਨ

ਕੀ ਹੋਇਆ ਕੀ ਦਸਾਂ ਸਜਨ ! ਕਿਸ ਨੂੰ ਖੋਲ੍ਹ ਸੁਨਾਵਾਂ।
ਦਰਦ ਕਲੇਜੇ ਕਰਕ ਵਧੇਰੀ, ਕਿਸ ਨੂੰ ਫੋਲ ਵਿਖਾਵਾਂ।
ਜ਼ਖਮ ਕਲੇਜੇ ਡੂੰਘੇ ਘਤੇ, ਫੜ ਫੜ ਜ਼ਖਮ ਲੁਕਾਵਾਂ।
ਮਤ ਕੋ ਜਾਨੇ ਪ੍ਰੇਮ ਕੁਠੀ ਏ, ਲੁਕ ਲੁਕ ਦਿਹੁੰ ਬਤਾਵਾਂ।
ਆ ਮਿਲ ਆ ਮਿਲ ਸਾਜਨ ਝੋਂਦੇ, ਬਿਨ ਤੇਰੇ ਤੜਫਾਵਾਂ।
ਲੁਕਦੀ ਨੇਹੁੰ ਨਹੀਂ ਵੇ ਜਾਨੀ, ਭਾਵੇਂ ਸੋ ਛਿਪਾਵਾਂ।
ਚੜ੍ਹਿਆ ਚੰਨ ਵੇਖੇ ਸਭ ਲੋਈ,ਵਿੱਚ ਭੋਰੇ ਕੀ ਲੁਕਾਵਾਂ ?
ਨਸ਼ਰ ਹੋਈ, ਹੋਈ ਬਿਨ ਤੇਰੇ, ਮੈਂ ਤੇਰੀ ਲਾਜ,ਛਿਪਾਵਾਂ।
ਸ਼ੌਹੁ ਬਿਨ ਊਜ ਲਗੇ ਸੌ ਜਾਨੀ, ਆ ਮਿਲ ਮੈਂ ਸ਼ੌਹੁ ਪਾਵਾਂ।
ਜੇ ਹਿਕ ਲਾਵੇਂ ਇਕ ਪਲ ਪਿਆਰੇ,ਸਦਈ ਉਚ ਉਚਾਵਾਂ।
ਪ੍ਰੇਮ ਤੇਰੇ ਦੀ ਮੋਹਰ ਜੁ ਲਗੀ, ਸੌ ਟਕਸਾਲੀਂ ਜਾਵਾਂ।
ਹਰੀ ਬੁਧ, ਜਦ ਹੋਈ ਮੈਂ ਤੇਰੀ, ਫਿਰ ਕਿਸ ਤੋਂ ਡਰ ਪਾਵਾਂ।



# ਪ੍ਰੇਮੀ

ਦੇਖੋ ਜੀ ਏ ਆਖਨ ਸਾਨੂੰ, ਜੋ ਦਰਦਾਂ ਦੇ ਕੁਠੇ।
"ਮਾਹਬੂਬੇ ਵਲ ਮੂੰਹ ਨਾ ਕਰਦੇ, ਏ ਜਗਤ ਦੇ ਮੁਠੇ।"
ਯਾਰ ਅਸਾਡਾ ਅਜਬ ਵੇ ਲੋਕੋ, ਕੀ ਦਸਾਂ ਕੀ ਬਾਤਾਂ ?
ਸੂਰਜ ਨਾਲੋਂ ਚਮਕ ਸਵਾਈ, ਬਿਜਲੀ ਵਾਂਗਰ ਝਾਤਾਂ।
ਹੁਣ ਏਥੇ ਹੁਣ ਦੂਰ ਦੁਰੇਡਾ, ਹੁਣ ਸੇਜੇ, ਹੁਣ ਰਾਹੀ।
ਹੋਵੇ ਚੰਚਲ ਸ਼ੋਹੁ ਜਿਸ ਨਾਰੀ, ਬਿਰਹਾਂ ਜਾਨ ਗਵਾਈ।
ਦੂਰ ਸੁਨੇਂਦਾ ਪਰੇ ਪਰੇਰੇ, ਬੁੱਕਲ ਝਾਤ ਜੇ ਪਾਵਾਂ।
ਨਾ ਹਥ ਲਕ ਓਸ ਦਾ ਆਵੇ, ਜੇ ਘੁਟ ਛਾਤੀ ਲਾਵਾਂ।
ਮਨ ਮੋਹਨ ਉਹ ਅੜੀਓ ਸੱਜਨ, ਹਰਦਮ ਨਾਦ ਵਜਾਵੇ।
ਲੂੰ ਲੂੰ ਦੇ ਵਿਚ ਰਾਗ ਪ੍ਰੇਮ ਦਾ, ਫੁੱਟ ਫੁੱਟ ਨਸ਼ਰ ਕਰਾਵੇ।
ਨੀ ਮੈਂ ਕੋਹੀ, ਨੀ ਮੈਂ ਮੋਹੀ, ਅੜੀਏ ਦਰਦ ਰੰਞਾਣੀ।
ਮੋੜ ਲਿਆਵੋ ਨੀ ਕੋ ਸਈਓ, ਜਾਂਦਾ ਛਲੀਆ ਜਾਨੀ।
ਕਿਤ ਜਾਸੈਂ ਵੇ,ਕਿਥੇ ਛਡਸੈਂ, ਤੂੰ ਏ ਇਸ਼ਕ ਵਿਕਾਨੀ ?
ਪ੍ਰੇਮੀ ਦਾ ਤੈਂ ਪ੍ਰੇਮੀ ਆਖਨ, ਇਸ਼ਕੇ ਲਾਜ ਨਾ ਲਾਨੀ।
ਅੰਦਰ ਬਾਹਿਰ ਖੇਡ ਖਿਡੰਦਾ,ਏਹ ਨਢੜਾ ਮਨ ਭਾਇਆ।
ਇਕ ਰਸੀਲੀ ਵਾਹੀ ਵੰਝਲੀ,ਜਿਸ ਸੁਰ ਏ ਮਨ ਫਾਹਿਆ।

ਬੇਸੁਰ, ਸੁਰ ਸੁਣ ਹੋਈ ਇਸ਼ਕਦੀ, ਏ ਸੁਰ ਤੇਜ਼ ਕਟਾਰੀ।
ਮੈਂ ਅਨਭੋਲ, ਉਸ ਜ਼ਾਲਮ ਸਜਨ, ਖਿਚ ਕਲੇਂਜੇ ਮਾਰੀ।
ਮੈਂ ਤੜਫਾਂ ਉਹ ਹਸੇ ਅਣੀਓਂ, ਏ ਲਹੂਆਂ ਦੀ ਲਾਲੀ।
ਪ੍ਰੇਮ ਰਤੀ ਰੱਤੀ ਸ਼ੌਹੁ ਭਾਵੇ, ਏਹ ਲਾਲੀ ਸੁਖ ਵਾਲੀ।
ਆਖਨ ਪ੍ਰੇਮ ਤਾਂਈ ਰੰਗ ਲਾਵੇ, ਕੋਹਿਆ ਆਸ਼ਕ ਤੜਫੇ।
ਸਿਰਤੇ ਹੋਇ ਖਲੋਤਾ ਜਾਨੀ, ਵੇਖ ਵੇਖ ਓਹ ਹਸੇ।
ਪ੍ਰੇਮ ਪ੍ਰੇਮੀ ਨੂੰ ਇੰਜ ਵੇ ਲੋਕੋ, ਜਿਉਂ ਮਖਨ ਵਿਚ ਦੁਧੇ।
ਆਪ ਮਾਹਬੂਬਾ ਰਿੜਕੇ ਜੇਕਰ, ਤਾਂ ਸਾਜਨ ਮਿਲ ਚਖੇ।
ਇਸ਼ਕ ਕਮਾਣਾਂ ਔਖਾ ਲੋਕੋ, ਮਤ ਏਧਰ ਮੂੰਹ ਧਰਨਾ।
ਸੂਲੀ ਚੜਨਾ ਬੁਧ ਹਰੀ ਜਿਉਂ, ਜੀਉਂਦੇ ਜੀ ਏ ਮਰਨਾ॥



## ਸਵੇਰਾ ਸ਼ੋਹੁ ਦਾ ਫੇਰਾ

ਫੁਲ ਖਿੜੇ ਫੁਲ ਵਾੜੀਆਂ, ਰੁਖੀ ਕੋਇਲ ਬੋਲੇ ।
ਠੰਢੀ ਵਗਦੀ ਪੌਣ ਓ, ਅਖੀਂ ਨੀਂਦ ਅਡੋਲੇ ॥
ਚੜ੍ਹਦੇ ਹੋਈ ਰੌਸ਼ਨੀ ਕਾਲੇ ਕੇਸ ਸੰਧੂਰੇ ।
ਜਿਉਂ ਜਿਉਂ ਉਚੀ ਹੋਵੰਦੀ, ਮਥਾ ਚਮਕੇ ਨੂਰੇ ॥
ਚਿੜੀਆਂ ਪੰਛੀ ਬੋਲਦੇ, ਘੁਗੀ ਤੂੰ ਹੀ ਤੂੰ ।
ਰਾਗ ਅਲਾਪਨ ਸੋਹਨੜੇ, ਮਨ ਭਾਵਨ ਸਭ ਨੂੰ ॥
ਭਿੰਨੀ ਭਿੰਨੀ ਵਾਉ ਏਹ, ਮਸਤੀ ਨਾਲ ਚਲੇ ।
ਛੇੜੇ ਆਕੇ ਫੁਲ ਨੂੰ, ਗਲ੍ਹ ਚੁਮ ਲਾਲ ਕਰੇ ॥
ਚੋਰੀ ਕਰ ਖੁਸ਼ਬੂ ਦੀ, ਚਾਈਂ ਫੇਰ ਚਲੇ ।
ਕਦੀ ਹਿਲਾਏ ਸਰੂ ਨੂੰ, ਕਦੀ ਚਨਾਰ ਵਲੇ ॥
ਝੂਨਾਂ ਦੇਂਦੀ ਸੁਤਿਆਂ, ਉਠੋ ! ਹੋਸ਼ ਕਰੋ ।
ਹੁਣ ਤੇ ਸਾਜਨ ਆਵਣਾ, ਕਿਉਂ ਨਾਂ ਹੋਸ਼ ਧਰੋ ॥
ਵੇਲਾ ਏਹ ਸਵੇਰ ਦਾ, ਅਜਬ ਬਹਾਰ ਬਨੀ ।
ਵੇਖ ਸੁਨਹਿਰੀ ਅਤਲਸਾਂ, ਧਰਤੀ ਆਨ ਵਿਛੀ ॥
ਕਾਲੀ ਬੋਲ਼ੀ ਰਾਤ ਦੀ, ਰੁੱਖਾਂ ਪਾੜ ਸੁਟੀ ।
ਚੋਗ਼ੇ ਪਾਏ ਪੀਲੜੇ, ਚਮਕਨ ਵਾਂਗ ਜ਼ਰੀ ॥
ਬੰਨ੍ਹ ਕਤਾਰਾਂ ਖੜੇ ਨੇ, ਵਿਚੇ ਉਡੀਕ ਸਭੇ ।
ਫਿਰ ਫਿਰ ਵਾਉ ਸਵਾਰਦੀ, ਅਫਸਰ ਵਾਂਗ ਚਲੇ ॥
ਸਭ ਤੇ ਹੋਏ ਤਿਆਰ ਹੁਣ, ਪਰ ਮੈਂ ਸੋਂ ਰਹੀ ।
ਸ਼ੋਹੁ ਪਿਆਰੇ ਨੇ ਆਵਨਾ, ਕੰਨ ਨਾਂ ਜੂੰ ਤੁਰੀ ॥

ਡਰਦੀ ਛੇੜੇ ਵਾਉ ਨਾ, ਏਹ ਸ਼ੌਹੁ ਨਾਰ ਰਤੀ।
ਪਰ ਮੂਰਖ ਮੈਂ ਸੌਂ ਰਹੀ, ਪ੍ਰੀਤੇ ਸਾਰ ਭੁਲੀ॥
ਮੱਤੀ ਹਾਰ ਸ਼ਿੰਗਾਰ ਦੀ, ਰੂਪੇ ਮਾਨ ਕਰਾਂ।
ਮੈਂ ਛਡ ਸ਼ੌਹੁ ਕੈ ਜਾਵਸੀ, ਏਹ ਜੀ ਧਿਆਨ ਧਰਾਂ॥
ਸ਼ੌਹੁ ਮੇਰਾ ਜਗ ਸ਼ਾਹ ਹੈ, ਨਹੀਂ ਗਰੀਬਾਂ ਢੋਇ।
ਕੌਣ ਕਮੀਨੀ ਹੋਰ ਕੋ, ਜੋ ਉਸ ਲੇਵੇ ਮੋਹਿ॥
ਜਦ ਸ਼ੌਹੁ ਆਇਆ ਬਾਗ਼ ਵਿਚ, ਸੁਤੀ ਨਜ਼ਰ ਪਈ।
ਮੱਤੀ ਜੋਬਨ ਰੂਪ ਦੀ, ਤਕ ਮਨ ਤੋਂ ਲਹਿ ਗਈ॥
ਮੋੜੇ ਮੂੰਹ ਉਹ ਟੁਰ ਪਏ, ਆਖਣ ਭੁਖੇ ਨਾਂ।
ਜੋਬਨ ਰੂਪ ਸ਼ਿੰਗਾਰ ਦੇ, ਇਕ ਪ੍ਰੀਤ ਦੀ ਚਾ॥
ਮਾਲਨ ਖੜੀ ਨਿਮਾਨੜੀ, ਹਥ ਵਿਚ ਫੁਲ ਲਏ।
ਢੈ ਚਰਨੀਂ ਸ਼ਾਹ ਭੇਟ ਦੇ, ਅਖੋਂ ਨੀਰ ਵਹੇ॥
"ਧੰਨ ਭਾਗ ਸ਼ਾਹ ਮੇਹਰ ਕਰ, ਮੈਂ ਵਲ ਨਜ਼ਰ ਕਰੀ।
ਕੀ ਕਮੀਨੀ ਜ਼ਾਤ ਮੈਂ, ਦੋ ਫੁਲ ਨਜ਼ਰ ਧਰੀ॥"
ਸ਼ਾਹ ਫੜ ਮਾਲਨ ਨੀਵੜੀ, ਲਾਈ ਹਿਕ ਵਲੇ।
ਸੁਤੀ ਰਹਿ ਗਈ ਰਾਨੜੀ, ਜੋ ਮਨ ਮਾਨ ਕਰੇ॥
ਸ਼ੌਹੁ ਮੇਰਾ ਜੋ ਜਾਨਦੀ, ਮੂਰਖ ਨਾਰ ਵਲੇ।
ਸ਼ੌਹੁ ਪ੍ਰੀਤ ਦਾ ਜਾਨੀ ਏ, ਲਵੇ ਜੋ ਪ੍ਰੀਤ ਕਰੇ॥
ਹਰੀ ਬੁਧ ਸ਼ੌਹੁ ਪ੍ਰੀਤ ਦਾ, ਜਗ ਵਿਚ ਕੂਕ ਸੁਨਾ।
ਮਾਨ ਵਡਾਈ ਛਡ ਕੇ, ਤਾਹੀਂ ਲੈ ਸ਼ੌਹੁ ਪਾ॥



# ਸੂਰਜ ਉਦੈ

ਨੂਰ ਹੈਂ ਤੂੰ ਨੂਰ ਹੈਂ, ਪ੍ਰਮਾਤਮਾਂ ਦਾ ਨੂਰ ਹੈਂ ।
ਸ਼ਕਤ ਤੇਰੀ ਜਗ ਵਰਤੇ, ਤੇਜ ਦਾ ਤੂੰ ਸੂਰ ਹੈਂ ॥

---

ਹੋਈ ਸਵੇਰ ਵਸੇਂਦੀ ਲਾਲੀ,
ਏ ਲਾਲੀ ਮਾਹਬੂਬੇ ਵਾਲੀ ।
ਸ਼ੌਹੁ ਆਵੇ ਏ ਦਏ ਵਖਾਲੀ,
ਵੇਖਾਂ, ਵਿਗਸਾਂ, ਜੀ ਉਤਾਲੀ ।
ਔਹ ! ਔਹ !! ਵੇਖੋ ਸਾਜਨ ਆਵੇ,
ਲਿਸ਼ਕਾਂ ਬਿਜਲੀ ਵਾਂਗ ਵਖਾਵੇ ।
ਚਮਕੇ, ਚਮਕੇ, ਅੱਖ ਝਮੱਕੇ,
ਪਰਬਤਿ ਓਹਲੇ ਹੋ ਹੋ ਤੱਕੇ ।
ਮੱਥਾ ਨੂਰੋ ਨੂਰੀ ਦਿਸੇ,
ਕੌਲ ਦਿਲੇ ਦਾ ਵੇਖ ਵਿਗਸੇ ।
ਨੂਰ ਇਲਾਹੀ ਚਮਕੇ ਅੜੀਓ,
ਸਾਜਨ ਤੇਜ ਏ ਦਮਕੇ ਅੜੀਓ ।
ਮੈਂ ਘੋਲੀ ਨੀ ਘੋਲ ਘੁਮਾਈ,
ਇਸ ਸਾਜਨ ਸੰਗ ਨੇਹੁੰ ਲਗਾਈ।

ਉਹ ਨੂਰੀ, ਮੈਂ ਖ਼ਾਕੀ ਅੜੀਏ,
ਅੰਸ ਤੇਜ ਦੀ ਕੀਕਨ ਫੜੀਏ ?

ਜਗ ਸ਼ਕਤੀ ਦਏ,ਸ਼ਕਤੀ ਵਾਨਾ,
ਮੈਂ ਕੀਟੀ ਓਹ ਕੋਟ ਮਹਾਨਾ।

ਮੈਂ ਖ਼ਾਕੀ ਬੰਦੀ, ਚੰਗੀ ਅੜੀਓ,
ਜਦ ਜਿੰਦ ਨੂਰੀ ਨਾਲੇ ਅੜੀਓ।

ਅੰਸ ਨੂਰ ਦੀ ਖ਼ਾਕ ਨਿਮਾਨੀ,
ਨੂਰ ਨੂਰ ਲੈ ਖ਼ਾਕ ਸਮਾਨੀ।

ਨੂਰ ਹੋਈ ਨੀ ਜਦ ਸ਼ੌਹੁ ਭਾਨੀ,
ਹਰੀ ਬੁਧ,ਇਕ ਦੂਈ ਗਵਾਨੀ॥



# ਸਮੁੰਦਰ ਦੇ ਕੰਢੇ ਤੇ ਪ੍ਰਭਾਤ

ਪੂਰਬ ਵੰਨੋਂ ਵੇਖੀਓ, ਲਾਲੀ ਚੜ੍ਹੀ 'ਸਮਾਨ।
ਅੱਗ ਲਗੀ ਕੀ ਸਾਗਰੇ, ਧਰਤੀ ਨਹੀਂ ਨਿਸ਼ਾਨ।
ਕੇਸਰ ਕੁੰਗੂ ਡੋਲ੍ਹਿਆ, ਕਿਸ ਆ ਵਿਚ ਜਹਾਨ।
ਓਹੋ ਸੂਰਜ ਨਿਕਲਿਆ, ਸਭ ਜਗ ਦਾ ਸੁਲਤਾਨ ॥

—

ਲਾਲੀ ਚੜ੍ਹਦਿਓਂ ਵੇਖ ਲੈ ਪੌਹ ਫੁਟੀ,
ਕਿਰਣਾਂ ਨੂਰ ਦੇ ਤੀਰ ਚਲਾਉਂਦੀਆਂ ਨੀ।
ਬਾਵਾਂ ਨਾਜ਼ਕ ਮਲੂਕ ਸੂਰਨ ਜੜੀਆਂ,
ਕਿਸੇ ਯਾਰ ਦਾ ਬੌਹੁ ਦਸਾਉਂਦੀਆਂ ਨੀ।
ਚਾਂਦੀ ਚਮਕਦੀ ਲਹਿਰ ਵੀ ਉਠ ਨਚੇ,
ਸੁਨੇਹਾ ਜ਼ਿੰਦਗੀ ਦਾ ਕੀ ਸੁਨਾਉਂਦੀਆਂ ਨੀ।
ਇਕ ਜਾਦੂ ਭਰੀ ਏਹ ਕੀ ਛੋਹ ਨਾਲੇ,
ਸੁਤੇ ਸਾਗਰਾਂ ਚਾ ਹਸਾਉਂਦੀਆਂ ਨੀ ॥ ੧ ॥

ਠੁਮਕੀ ਵਾਉ ਸਮੁੰਦਰੀ ਮੁਸ਼ਕ ਭਿੰਨੀ,
ਸੁਤੇ ਯਾਰ ਦਾ ਮੂੰਹ ਚੁਮਾਉਂਦੀ ਏ।
ਉਠੀਂ ਸੁਤਿਆ! ਮਸਤੀ ਨੂੰ ਛਡ ਅੜਿਆ,
ਸੁਆਰੀ ਸ਼ਾਹ ਸਵੇਰ ਦੀ ਆਉਂਦੀ ਏ।

ਹੋਠ ਪਿਆਰੀ ਦੇ ਜਦ ਲਬਾਂ ਨਾਲ ਲਗੇ,
ਅੰਦਰ ਲਹਿਰ ਆ ਪ੍ਰੇਮ ਜਗਾਉਂਦੀ ਏ।
ਰਲ ਮਿਲ ਹੋਣ ਕਠੇ, ਘੁਲ ਮਿਲ ਹੋਏ ਇਕੋ,
ਦੁਨੀਆਂ ਹੋਰ ਈ ਰੰਗ ਵਟਾਉਂਦੀ ਏ ॥ ੨ ॥

ਪੰਛੀ ਉੱਚ ਅਕਾਸ਼ਾਂ ਦੇ ਵਿਚ ਉਡਦੇ,
ਖੇਡ ਵੇਖ ਹੇਠਾਂ ਉਤਰ ਆਉਂਦੇ ਨੀ।
ਲਹਿਰਾਂ ਵੇਖ ਉਛਲਨ ਮਿਲਨ ਦੋਸਤਾਂ ਨੂੰ,
ਮੁਖ ਸ਼ਾਮ ਦਾ ਆਨ ਚੁਮਾਉਂਦੇ ਨੀ।
ਕੀ ਏ ਪ੍ਰੇਮ ਸਾਗਰ ਆਨ ਰਿੜਕ ਦਿਤਾ
ਮਦਨ ਸਵੇਰ ਦੇ ? ਨੇਹੁੰ ਜਗਾਉਂਦੇ ਨੀ।
ਵੀਨਸ ਤਾਈਂ ਤੇ ਝਗ ਤੋਂ ਬਾਹਰ ਨਿਕਲੀ,
ਸਾਰੇ ਪ੍ਰੇਮ ਦੀ ਭਾ ਮਚਾਉਂਦੇ ਨੀ ॥ ੩ ॥

ਪਿਆਰੇ ਦਰਸ ਤੋਂ ਤਰਸ ਦੇ ਅਸੀ ਤੇਰੇ,
ਤੇਰੀ ਖਿਚ ਸਾਨੂੰ ਤੇਰੀ ਚਾਹ ਸਾਨੂੰ।
ਮੁਸ਼ਕ ਭਿੰਨੇ ਸੁਵਾਸਾਂ ਦੀ ਸੋ ਦਿੰਦੀ,
ਮਿੱਠੀ ਵਾਉ ਸਵੇਰ ਦੀ ਆ ਜਾਨੀ।
ਤੇਰਾ ਰੂਪ ਮੈਂ ਖੂਬ ਪਛਾਣਦੀ ਹਾਂ,
ਛਿਪੈਂ ਵਿਚ ਲਹਿਰਾਂ ਕਦੀ ਸ਼ੁਆ ਜਾਨੀ।
ਤੇਰੀ ਪੂਜਾ ਦੇ ਵਿਚ ਮੈਂ ਗਈ ਪੂਜੀ,
ਦਰਸ਼ ਅੰਤ ਵੇਲੇ ਆ ਵਿਖਾ ਜਾਨੀ ॥ ੪ ॥

ਦੂਰ ਜਾਉ, ਡੁੱਬੋ, ਤੁਸੀ ਵਿਚ ਸਾਗਰ,
ਵਿਸ਼ਿਓ 'ਸਾਂ ਨੂੰ ਛੋਹ ਛੁਹਾਉ ਨਾਹੀਂ।
ਮਾਇਆ, ਮਾੱਦਿਆ ! ਜਾ ਫਨਾਹ ਹੋਜਾ,
ਬੇਅੰਤ ਨੂੰ ਅੰਤ ਸੁਨਾਉ ਨਾਹੀਂ।
ਲੈਣ ਦਿਉ ਉਡਾਰੀਆਂ ਇਸ਼ਕ ਵਾਲੀ,
ਯਾਰ ਆਇ ਕੇ ਬੰਧਨਾਂ ਪਾਉ ਨਾਹੀਂ।
"ਯਾਰ" ਮੈਂ ਤੇ ਜਦ ਮੈਂ ਯਾਰ ਹੋਈ,
ਹਰੀ ਬੁਧ ਕਾਨੂਨ ਸੁਨਾਉ ਨਾਹੀਂ ॥ ੫ ॥



# ਦਿਲ

ਨਾ ਮਾਸ ਦੀ ਏ ਲੋਥੜੀ, ਲਹੂ ਭਰੀ ਨਾ ਗੁਥੱਲੀ।
ਇਕ ਦਰਦ ਦੀਏ ਪੋਟਲੀ,ਦਿਲ ਬਨਾਇਆ ਰਬ ਨੇ।
ਤੜਫਦੀ ਹਰਦਮ ਰਹੇ, ਜਗਤ ਦੇ ਸੁਨ ਕੀਰਨੇ।
ਪਿਆਰ ਦਾ ਏ ਸੋਮੜਾ, ਮੌਜ ਰੱਬੀ ਪ੍ਰੇਮ ਦੀ।
ਜੌਹਰ ਏ ਸ਼ਮਸ਼ੇਰ ਦਾ, ਪਿੱਤਾ ਬੱਬਰ ਸ਼ੇਰ ਦਾ।
ਏਹ ਸਾਜ਼ ਰੱਬੀ ਤਾਰ ਦਾ, ਵਾਉ ਭਗਤੀ ਵੱਜ ਦਾ।
ਏਹ ਜ਼ਿਮੀਂ ਪਰਫੁਲਨੀ, ਬੀ ਪਵੇ ਜੇ ਹੱਕ ਦਾ।
ਆਜ਼ਾਦ ਬੂਟੇ ਉਗਦੇ, ਫਲ ਜਿਨ੍ਹਾਂ ਕੁਰਬਾਨੀਆਂ।
ਪੀ ਮਧੋਲਾ ਇਸ਼ਕ ਦਾ, ਫਿਰ ਉਡਾਰੀ ਹੋਰ ਲੈ।
ਬੇਖੁਦੀ ਵਿਚ ਆਂਵਦਾ, ਇਕੋ ਰੰਗ ਬੇਰੰਗ ਦਾ।
ਬੁਧ ਹਰੀ, ਫਿਰ ਫੈਲਦਾ, ਦੇਸ ਹੱਦੋਂ ਟੱਪਦਾ॥



# ਵਸਲ ਜਾਂ ਬਿਰਹਾਂ ?

ਰਾਤ ਸਜਨ ਨੇਂ ਦਰਸ ਵਿਖਾਇਆ,
ਘੁਟ ਘੁਟ ਕੇ ਗਲ ਲਾਇਆ,
ਸੱਧਰ ਲਾਹਿਆ।

ਚਿਰੀਂ ਵਿਛੁਨੇਂ ਮਿਲੇ ਦੋ ਸਜਨ,
ਨੈਨਾਂ ਛਹਿਬਰ ਲਾਇਆ,
ਮੀਂਹ ਵਸਾਇਆ।

ਅੰਗ ਅੰਗਾਂ ਨੂੰ ਮਿਲ ਮਿਲ ਹੱਸਨ,
ਖੇੜਾ ਪ੍ਰੇਮ ਬਿਸਾਇਆ,
ਕਲੀ ਖਿੜਾਇਆ।

ਹਿਰਦੇ ਮਿਲ ਮਿਲ ਗਲਾਂ ਕਰਦੇ,
ਨਾਂ ਮੁਖ ਬਚਨ ਅਲਾਇਆ,
ਜੰਦਰਾ ਲਾਇਆ॥

ਪ੍ਰੀਤਮ ਤ੍ਰਿਬਕ ਪਿਆ ਪਲ ਪਿਛੋਂ,
"ਹੁਣ ਜਾਣਾਂ", ਆਖ ਸੁਨਾਵੇ,
ਮਨ ਖਸਿਆਵੇ।

ਜੇ ਦਰ ਮੂੰਹ ਦੇ ਖੁਲ੍ਹੇ ਲੇਖੋਂ,
ਬਿਰਹਾਂ ਆ ਖੜਕਾਵੇ,
ਭੜਥੂ ਪਾਵੇ।

ਕੀ ਮੈਂ ਭੁਲ ਹੋਈ ਨਾਂ ਜਾਣਾਂ,
ਕਿਉਂ ਜਾਨੀ ਚਿਤ ਚਾਵੇ,
ਤੇ ਤਰਸਾਵੇ।
ਘੜੀ ਵਸਲ ਦੀ ਕਦੀ ਕਦਾਈਂ,
ਨਿਤ ਬਿਰਹਾਂ ਆਸ਼ਕ ਭਾਵੇ,
ਰਬ ਰਜ਼ਾ ਵੇ॥
ਆਸ਼ਕ ਲੋੜ ਵਸਲ ਦੀ ਨਾਂਹੀਂ,
ਨਿਤ ਤਾਂਘ ਵਸਲ ਦੀ ਚਾਹਵੇ,
ਜੀ ਪਰਚਾਵੇ।
ਬਿਰਹਾਂ ਨਿਤ, ਵਸਲ ਛਿਨ ਪਲਦਾ,
ਕਿਉਂ ਕੂੜੇ ਮਨ ਲਾਵੇ,
ਜੀ ਭਰਮਾਵੇ ?
ਰੈਣ ਵਸਲ ਦੀ, ਘੋਲ ਘਤਾਂ ਮੈਂ,
ਜੁਗ ਜੁਗ ਬਿਰਹਾਂ ਭਾਵੇ,
ਸੋ ਸਤਾਵੇ।
ਬੁਧ ਹਰੀ, ਮਨ ਪ੍ਰੀਤਮ ਵਸੇ,
ਸੋ, ਸੇਜੋਂ ਉਠ ਜਾਵੇ,
ਪਿਆ ਝਿਕਾਵੇ॥



# ਬਿਰਹਾਂ

ਫੱਟ ਇਸ਼ਕ ਦੇ ਡੂੰਘੇ ਯਾਰੋ,
ਬਾਹਰੋਂ ਦਿੱਸਣ ਨਾਹੀਂ।
ਮਲ੍ਹਮ ਪੱਟੀ ਨਾ ਵਲ ਕਰਾਵੇ,
ਮੂਰਖ ਵੈਦ ਸਦਾਈਂ।
ਜਿਉਂ ਜਿਉਂ ਬਿਰਹਾਂ ਜ਼ਖਮ ਉਚੇੜੇ,
ਮਜ਼ਾ ਆਸ਼ਕ ਨੂੰ ਆਵੇ।
ਹਰੀ ਬੁਧ, ਜੋ ਮਜ਼ਾ ਇਸ਼ਕ ਵਿਚ,
ਨਾਂ ਉਹ ਮੇਲ ਕਿਦਾਈਂ॥



# ਪ੍ਰੀਤਮ ਟੋਲ

ਘਰ ਦਿਲਬਰ ਦੀ ਸੋ ਸੁਣੇਂਦੀ,ਮੂਰਖ ਨੇ ਕੁਝ ਜਾਤਾ ਨਾਂ।
ਵੇਹੜੇ ਯਾਰ ਰੰਝੇਟਾ ਖੇਡੇ, ਝੱਲੀ ਹੀਰ ਪਛਾਤਾ ਨਾਂ।

ਬੁਕਲ ਦੇ ਵਿਚ ਰਾਂਝਾ ਖੇਲੇ,
ਹੀਰ ਢੂਢੇਂਦੀ ਫਿਰਦੀ ਬੇਲੇ,
ਭੁਲਿਆਂ ਦੂਰ ਕਰਾਏ ਮੇਲੇ,
ਹੀਰ ਅੰਞਾਨੀ ਜਾਤਾ ਨਾਂ। ਘਰ ਦਿਲਬਰ.....।

ਕੂਕ ਸੁਨਾਵਾਂ ਦੇਵਾਂ ਹੋਕਾ,
ਦਸੋ ਡਿਠਾ ਯਾਰ ਜੇ ਲੋਕਾ,
ਦਰਸ ਪਿਆਸੀ ਸਾਰੇ ਸੋਕਾ,
ਸਜਨ ਰੂਪ ਪਛਾਤਾ ਨਾਂ। ਘਰ ਦਿਲਬਰ.....।

ਭੇਸ ਵਟਾਏ, ਨਾਮ ਵਟਾਏ,
ਪਰਦੇ ਦੇ ਵਿਚ ਰੰਗ ਵਖਾਏ,
ਤਾਂ ਪਛਾਣਾਂ, ਆਪ ਬੁਝਾਏ,
ਲੰਘਦਾ ਚੁਪ ਚੁਪਾਤਾ ਨਾਂ। ਘਰ ਦਿਲਬਰ.....।

ਹਾਏ ਓ ਦਿਲਬਰ ਦਰਸ ਵਿਖਾਈਂ,
ਮੋਇਆਂ ਹੋਰ ਨਾਂ ਮਾਰ ਮੁਕਾਈਂ,
ਪਰਦਾ ਲਾਹ ਹੁਣ ਭਰਮ ਚੁਕਾਈਂ,
ਬਖਸ਼ੀਂ ਭੁਲ,ਪਛਾਤਾ ਨਾਂ। ਘਰ ਦਿਲਬਰ.....।

+—o—+

# ਦਰਸ਼ਨ ਫੱਟ

ਕਾਫ਼ੀ

ਲੈ ਇਕ ਪਿਆਰੇ ਦਰਸ ਦਿਖਾਇਆ,
ਨੈਨੀ ਤੀਰ ਤੁਫੰਗ ਚਲਾਇਆ,
ਬਾਨ ਅਗਨ ਦਾ ਬਿਰਹੋਂ ਵਾਹਿਆ,
ਕੀ ਕਲੇਜੇ ? ਕਿਥੇ ਲਾਇਆ ?
ਭਾ ਲਗੀ ਬਾਹਿਰ ਆਵੇ ਜੀ।
ਲੂੰ ਲੂੰ ਲਾਟ ਦਿਖਾਵੇ ਜੀ ॥ ੧ ॥

ਹੁਣ ਖੇਡ ਕੁਵਾਰੀ ਭੁਲੀ ਨੀ,
ਸਦ ਆਨ ਮਾਹੀਂ ਦੀ ਘੁਲੀ ਨੀ,
ਮੈਂ ਬੇਸੁਧ, ਨਾ ਸੁਧ, ਰੁਲੀ ਨੀ,
ਵਾਉ ਖਿਚ ਕਿਸੇ ਦੀ, ਝੁਲੀ ਨੀ,
ਹੁਣ ਭੁਲੀ ਖੇਡ ਅਜ਼ਾਦੀ ਦੀ।
ਹੋਈ ਗੋਲੀ 'ਪ੍ਰੇਮ' ਫਸਾਦੀ ਦੀ ॥ ੨ ॥

ਇਕ ਇਸ਼ਕ ਮੁਆਤਾ ਲਾਇਆ ਨੀ,
ਇਕ ਸੋਹਣੇ ਮਾਰ ਮੁਕਾਇਆ ਨੀ,
ਇਸ ਕਈਆਂ ਆਨ ਕੁਹਾਇਆ ਨੀਂ,
ਮੈਂ ਦੁਨੀਆਂ ਦੀਨ ਲੁਟਾਇਆ ਨੀ,
ਜੋ ਹੈਸੀ ਨਜ਼ਰ ਕਰਾਇਆ ਨੀ।
ਸਭ ਛੋੜ, ਪ੍ਰੇਮ ਇਕ ਪਾਇਆ ਨੀ ॥੩॥

ਕੀ ਪੁਛੇਂ, ਸਖੀਏ, ਕੈਸੀ ਨੀ ?
ਜਦ ਬਿਰਹਾਂ ਚਿਨਗ ਪੁਵੈਸੀ ਨੀ,
"ਜੋ ਸੋਹਣੇ" ਵਾ ਝੁਲੈਸੀ ਨੀ,
ਤਨ ਭਾਂਬੜ ਬਾਲ ਸੜੈਸੀ ਨੀ,
ਫਿਰ ਜਗ ਰੁਸ਼ਨਾਈ ਇਸ਼ਕੇ ਦੀ।
ਨਾ ਛਿਪਦਾ ਏ, ਤੂੰ ਜਾਨ ਸਖੀ ॥ ੪ ॥

ਮੈਂ ਨੇਹੁੰ ਯਾਰ ਦਾ ਪਾਇਆ ਨੀ,
ਚੜ੍ਹ ਕੋਠੇ ਡੰਕ ਵਜਾਇਆ ਨੀ,
ਮਨ ਚਾਉ ਘਨੇਰਾ ਆਇਆ ਨੀ,
ਨੇਹੁੰ ਪ੍ਰੀਤਮ ਮਸਤ ਕਰਾਇਆ ਨੀ,
ਆ ਪ੍ਰੀਤਮ ਵਤ ਵਲ ਆ ਵਲੇ।
ਮੈਂ ਓਹੀ, ਆਉ ਲਾਉ ਗਲੇ। ੫ ॥



# ਰੁਠੜਾ ਯਾਰ

ਕਾਫ਼ੀ

ਕੋਈ ਰੁਠੜਾ ਯਾਰ ਮਨਾਵੋ ਨੀ।
ਮੇਰਾ ਸਜਨ ਸਦ ਲਿਆਵੋ ਨੀ॥
ਰਾਹ ਜਾਂਦੀ ਨੂੰ ਕੋਈ ਮੁਠ ਗਿਆ,
ਮੇਰਾ ਜੀ ਕਲੇਜਾ ਕੁਠ ਗਿਆ,
ਜੇ ਮਿਲਿਆ, ਤੇ ਫਿਰ ਰੁਠ ਗਿਆ,
ਕੋਈ ਲਗਦੀ ਤੇ ਵਾਹ ਲਾਵੋ ਨੀਂ,
ਕੋਈ ਰੁਠੜਾ ਯਾਰ ਮਨਾਵੋ ਨੀ।
ਮੇਰਾ ਪ੍ਰੀਤਮ ਸਦ ਲਿਆਵੋ ਨੀ॥

ਜਦ ਨੈਨ ਮੇਰੇ ਦੋ ਚਾਰ ਹੋਏ,
ਜਾਂ ਸਨਮੁਖ ਪ੍ਰੀਤਮ ਯਾਰ ਹੋਏ,
ਕੋਈ ਅਰਸ਼ੋਂ ਤੀਰ ਲੈ ਪਾਰ ਹੋਏ,
ਜੀ ਜਾਂਦਾ ਫੇਰ ਬਚਾਵੋ ਨੀਂ,
ਕੋਈ ਰੁਠੜਾ......।

ਨਾਂ ਹੱਸੀ, ਤੇ ਨਾਂ ਬੋਲੀ ਮੈਂ,
ਨਾਂ ਗੰਢ ਦਿਲੇ ਦੀ ਖੋਲ੍ਹੀ ਮੈਂ,
ਨਾਂ ਜਾਣਾਂ ਕੀ ਏਹ ? ਭੋਲੀ ਮੈਂ,
ਕੁਝ ਦਸੋ ਅਰ ਸਮਝਾਵੋ ਨੀਂ,
ਕੋਈ ਰੁਠੜਾ......।

ਕੀ ਜਾਦੂ ਮੈਂ ਸਿਰ ਪਾਇ ਗਿਆ,
ਜੀ ਲਭਦਾ ਨਹੀਂ, ਕਢਾਇ ਗਿਆ,
ਨੀਂ ਦਸਾਂ ਕੀ ਕਰਾਏ ਗਿਆ ?
ਤੁਸੀ ਲਭੋ ਪਕੜ ਲਿਆਵੋ ਨੀਂ,
ਕੋਈ ਰੁਠੜਾ......।

ਜੀ ਰਾਤ ਦਿਨੇ ਤੇ ਖਸਦਾ ਹੈ,
ਵਿਚ ਅਖੀਆਂ ਦੇ ਉਹ ਵਸਦਾ ਹੈ,
ਫੜਾਂ ਸੁਪਨੇ ਵਿਚ, ਉਹ ਨਸਦਾ ਹੈ,
ਕੋਈ ਪ੍ਰੀਤਮ ਯਾਰ ਮਿਲਾਵੇ ਨੀਂ,
ਕੋਈ ਰੁਠੜਾ......।

ਕਿਉਂ ਸੱਜਨ ਅੱਤਾਂ ਚਾਈਆਂ ਨੀ,
ਕਿਉਂ ਕੋਹੀਆਂ ਜਿੰਦਾਂ ਪਰਾਈਆਂ ਨੀਂ,
ਕਿਉਂ ਮੋਈਆਂ ਮਾਰ ਮੁਕਾਈਆਂ ਨੀਂ,
ਮੈਂ ਭੁਲੀ, ਭੁਲ ਬਖਸ਼ਾਵੇ ਨੀਂ,
ਕੋਈ ਰੁਠੜਾ...... ॥

ਮੈਂ ਸੁਣਦੀ ਮਿਠੇ ਬੋਲ ਕੁੜੇ,
ਸ਼ਬਦ ਇਲਾਹੀ, ਅਬੋਲ ਕੁੜੇ,
ਨਾਂ ਦਿਸੇ, ਇਹ ਰੀਝ ਖੋਲ ਕੁੜੇ,
ਕੋਈ ਅਰਸ਼ੀ ਸੁਰਮਾਂ ਪਾਵੇ ਨੀਂ,
ਕੋਈ ਰੁਠੜਾ...... ॥

ਪ੍ਰੀਤਮ ਜੀ ਹੁਣ ਆਏ ਮਿਲੋ,
ਮੈਂ ਭੁਲੀ ਨੂੰ ਗਲ ਲਾਏ ਮਿਲੋ,
ਜਗ ਮੁੱਠੀ, ਜਗ ਭੁਲਾਇ, ਮਿਲੋ,
ਜਾਉ ਬੁਧ ਹਰੀ, ਸਦ ਲਿਆਵੋ ਨੀਂ,
ਕੋਈ ਰੁਠੜਾ! ਯਾਰ ਮਨਾਵੋ ਨੀਂ।
ਮੇਰਾ ਪ੍ਰੀਤਮ ਸੱਦ ਲਿਆਵੋ ਨੀਂ॥



# ਹੋਣੀ

ਮਿਲਦੇ ਯਾਰ ਵਿਛੋੜਦੀ,
ਹੋਣੀ ਦੇ ਕਰਤਬੁ ।

ਸਿਕ ਸਿਕ ਜੋ ਸਿਕ ਲ੍ਹਾਂਵਦੇ,
ਆ ਮਿਲ ਬੈਠਨ ਝਬੁ ॥

ਅਖਾਂ ਮੂਲ ਨਾਂ ਝਮਕਦੇ,
ਦੀਦ ਵੇਖਨ ਦਾ ਲਬੁ ।

ਵਾਂਗੂ ਬਾਜ, ਪੰਖੇਰੂਆਂ
ਸਹਿਜੇ ਲੈਂਦੀ ਦਬੁ ॥



# ਯਾਰ ਦਾ ਵਿਛੋੜਾ

ਦੂਰ ਵਸੇਂਦਾ ਜਾਨੀ ਸਾਡਾ, ਥਲ ਕੰਢੀਂ ਤੇ ਵਸਦਾ।
ਲਿਖ ੨ ਨਿਤ ਨਿਹੋਰੇ ਸਟੇ, ਮਿਲ ਯਾਰ ਨਾਂ ਯਾਰਾਂ ਦਸਦਾ।
ਦਿਲ ਵਿਚ ਵਾਸ ਏ ਤੇਰਾ ਜਾਨੀ, ਹੁਣ ਕਿਉਂ ਉਹਲੇ ਥੀਵੇਂ।
ਦੂਈ ਦੂਰੀ ਦੂਰ ਹੋ ਜਾਂਦੀ, ਜਦ ਜੀ ਮੇਰੇ ਵਿਚ ਹੱਸਦਾ॥
ਅਖੀਓਂ ਦੂਰ ਤੂੰ ਪਰੇ ਪ੍ਰੇਰੇ, ਪਰ ਮਨ ਵਿਚ ਵਾਸ ਕਰਾਵੇਂ।
ਦਿਲ ਦਾ ਰਾਜ ਸੰਭਾਲ ਲਿਓਈ, ਹੋਰ ਕੀ ਸਾਥੋਂ ਚਾਹਵੇਂ।
ਨੈਨ ਤਰਸ ਦੇ ਦਰਸ ਤੇਰੇ ਨੂੰ, ਏਹੀ ਖੈਰ ਦਵਾਵੇਂ।
ਪਰਦੇ ਉਹਲੇ ਇਸ਼ਕ ਨਾ ਹੋਵੇ, ਲੁਕ ਛਿਪ ਖੇਡ ਮਚਾਵੇਂ॥
ਤੂੰ ਉਠ ਤੁਰਿਓਂ ਨਾਲ ਮਝੀ ਦੇ, ਮਹੀਂ ਪਿਛੇ ਅਰੜਾਵਾਂ।
ਮਾਹੀ ਮੈਂਡੇ ਨੀਰ ਤੂੰ ਮੈਂਡਾ, ਵਾਂਗ ਮਾਛੀ ਤੜਫਾਵਾਂ।
ਜੇ ਤੂੰ ਲੂ ਤਤੀ ਨੂੰ ਛਡਨਾ, ਨਾਲ ਕੰਧੀਂ ਨੇਹੁੰ ਲਾਵਾਂ।
ਤੂੰ ਚਾਕਾ ਨੱਸ ਗਿਓਂ ਹਜ਼ਾਰੇ, ਦਰਦ ਤੈਂਡੀ, ਸੁਖ ਪਾਵਾਂ॥
ਸੈਂ ਤੂੰ ਨਸਕੇ ਪਿਆ ਸਤਾਵੇਂ, ਦਰਦ ਏਹ ਕੌਨ ਖੁਵਾਸੀ।
ਭਾਇ ਇਸ਼ਕ ਦੀ ਬਾਲ ਮੁਆਤਾ, ਕੁੰਦਨ ਕਰ ਵਖਲਾਸੀ।
ਜਿਉਂ ੨ ਵਧ ਤੂੰ ਪੀੜ ਦਿਵਾਵੇਂ, ਏ ਸ਼ੁਕਰ ਕਰੇਂਦੀ ਦਾਸੀ।
ਮੈਨੂੰ ਭੁਲ ਨਾ ਮੂਲ ਗਿਓਂ ਤੂੰ, ਮੈਂ ਦੇਸ ਕਰਮ ਦੀ ਵਾਸੀ॥
ਏ ਹੈ ਦਰਦ ਰੰਞੇਟੇ ਵਾਲੀ, ਮੇਰੀ ਦੀਨ ਦੁਨੀ ਦੀ ਵਾਲੀ।
ਮੈਨੂੰ ਲੋੜ ਹੋਰ ਨਹੀਂ ਕਾਈ, ਤੂੰ ਦੂਰ ਰਵ੍ਹੇਂ ਜਾਂ ਨਾਲੀ।
ਅਖੀਓਂ ਦੂਰ ਹੋਏ ਤਾਂ ਹੋਵੇਂ, ਪਰ ਦਿਲ ਤੋ ਦੂਰ ਨਾ ਥੀਵੈਂ।
ਬੁਧ ਹਰੀ, ਜੂੰ ਹੋਈ ਬੈਰਾਗਨ, ਮੈਂ ਭੁੱਲੀ, ਭੋਲੀ ਹਾਲੀ॥

---

# ਬੱਦਲ

ਧੂਏਂ ਵਾਂਗੂ ਬੱਦਲ ਲਿਸ਼ਕਨ, ਫਿਰਦੇ ਚਾਰ ਚੁਫੇਰੇ।
ਖੱਡਾਂ ਨਾਲੇ ਨੀਰ ਭਰੇ ਲੌ, ਕਰਦੇ ਸ਼ੋਰ ਵਧੇਰੇ।
ਲਟਕ ਮਟਕ ਕੇ ਬੱਦਲ ਤੁਰਦੇ, ਕਰਨ ਕਲੋਲ ਵਧੇਰੇ।
ਹੁਣ ਖਡਾਂ ਵਿਚ ਡੇਰੇ ਲਾਏ, ਪਲ ਵਿਚ ਆਨ ਉਚੇਰੇ ॥੧॥

ਡਾਢੀ ਮਨ ਮੋਹਨ ਏ ਸੂਰਤਿ, ਨਰਮ ਮਲੂਕ ਪਿਆਰੀ।
ਪਰੀਆਂ ਹੂਰਾਂ ਵਾਰ ਘਤਾਂ ਮੈਂ, ਨਾਲੇ ਦੁਨੀਆਂ ਸਾਰੀ।
ਚਾਲ ਚਲੰਦੀ ਦਿਲ ਨੂੰ ਲੈਂਦੀ, ਨਾਲੇ ਮਾਰ ਉਡਾਰੀ।
ਮੈਂ ਵੀ ਚੜ ਅਕਾਸੀਂ ਜਾਵਾਂ, ਪਾਵਾਂ ਜਾਨ ਪਿਆਰੀ ॥ ੨ ॥

ਬੱਦਲਾਂ ਦੇ ਵਿਚ ਸ਼ੌਹੁ ਵਸੀਂਦਾ, ਨਿਤ ਮੇਰੇ ਮਨ ਵੱਸਦੇ।
ਜਦ ਵਸਦੇ ਸਭ ਲੈ ਜਗ ਵਸਦੇ, ਓਹ ਰੋਵਨ ਏਹ ਹੱਸਦੇ।
ਕੰਮ ਮੇਰਾ ਲੈ ਫੜਿਆ ਏਹਨਾਂ, ਜੀ ਮੇਰੇ ਹੁਣ ਖੱਸਦੇ।
ਇਸ਼ਕ ਗਵਾਈ ਦੂਈ ਅੜੀਓ, ਮਿਲ ਸੰਗ ਵਸਦੇ ਰਸਦੇ ॥੩॥

ਖੜੀ ਉਡੀਕਾਂ ਮੈਂ ਸਿਖਾ ਤੇ, ਸ਼ੌਹੁ ਲੈ ਨਦੀ ਕਿਨਾਰੇ।
ਏਹ ਬਾਲਕ ਅੰਵਾਨ ਨਢਾ ਨੀਂ, ਕਰੇ ਕਲੋਲ ਪਿਆਰੇ।
ਹਰੀ ਹਰਿਆਵਲ ਫੁਲਾਂ ਦੇ ਲੈ, ਵੇਖੋ ਨੀ ਦਵਾਰੇ।
ਮੈਂ ਉਡੀਕਾਂ ਖੜੀ ਨਿਮਾਨੀ, ਲਾਕੇ ਹਾਰ ਸਿੰਗਾਰੇ ॥ ੪ ॥

ਮੈਂ ਤਤੀ ਵਲ ਨਜ਼ਰ ਨਾ ਘਤੇ, ਭੁਨ ਭੁਨ ਬਿਰਹੋਂ ਸਾੜੇ।
ਕੋਈ ਤਾ ਮੋੜ ਲਿਆਵੇ ਸਈਓ, ਗਲ ਲਾਵਾਂ ਮੈਂ ਪਿਆਰੇ।

"ਵੇ ਵੀਰਾ ਤੂੰ ਨੀਰ ਵਗੰਦਾ, ਜਾ ਆਖੀਂ ਉਸ ਤਾਈਂ।
"ਤੈਂ ਦਿਲ ਬਰਦੀ ਹੋ ਰਹੀ ਬਰਦੀ, ਕਰਦੀ ਕੂਕ ਉਥਾਈਂ॥

"ਜਿਗਰ ਕਲੇਜਾ ਅਖੀਓਂ ਵਗਦਾ, ਆਂਹੀਂ ਧੂੰਧ ਚੜ੍ਹਾਈ।
"ਆ ਮਿਲ ਸਜਨ ਮੇਰੇ ਮਤ ਏ, ਕਰਨ ਨ ਰੀਸ ਕਿਦਾਈ।
"ਜੇ ਫੜਿਆ ਤੈ ਨਦੀ ਕਿਨਾਰੇ, ਜਾ ਫੁਲਾਂ ਵਲ ਪਾਇਆ।
"ਨੈਨੀ ਨੀਰ ਲੈ ਨਦੀਆਂ ਵਗਨ, ਗਲ੍ਹਾਂ ਫੁਲ ਭਰਮਾਇਆ।੬।

"ਜੇ ਉਹ ਸਾਵੇ ਕਾਲੇ ਜੰਗਲ, ਮਨ ਤੇਰਾ ਭਰਮਾਵਨ।
"ਖੁਲ੍ਹੇ ਕੇਸ ਗਲੇ ਵਿਚ ਪਾਏ, ਪ੍ਰੇਮੋਂ ਘਟਾ ਚੜ੍ਹਾਵਨ।
"ਜੇ ਤੈਂ ਪੱਥਰ ਖੱਡਾਂ ਵਾਲੇ, ਲਗਨ ਜੀ ਕਰਾਰੇ।
"ਵੇਖ ਜਵਾਨੀ ਭਰੀ ਇਥਾਈਂ, ਛਾਤੀ ਲਗ ਪਿਆਰੇ॥੭॥

"ਜੇ ਤੈਨੂੰ ਭਰਮਾਇਆ ਸਜਨ, ਨਦੀਆਂ ਸ਼ੋਰ ਸੁਨਾਏ।
"ਲੂੰ ਲੂੰ ਮੇਰਾ ਰਾਗ ਇਸ਼ਕ ਦਾ, ਪਿਆਰੇ ਆ ਸੁਨ ਗਾਏ।
"ਜੇ ਤੈਂ ਹੋਰ ਅਨਭੋਲ ਭਰਮਾਇਆ, ਦਸ ਮੈਨੂੰ ਉਹ ਕੇਹਾ।
"ਜੇ ਤੂੰ ਜੀ ਤੋਂ ਪ੍ਰੀਤ ਹਟਾਈ, ਤਾਂ ਭੀ ਘਲ ਸੁਨੇਹਾ॥੮॥"

ਜਾਕੇ ਨੀਰ ਸੁਨੇਹਾ ਦਿਤਾ, ਬੱਦਲ ਤਾਈਂ ਖਿੰਡੰਦੇ।
ਲੈ ਸੁਨੇਹਾ ਲੈ ਹਸ ਛਡਿਆ, ਏਹ ਹਸ ਜਵਾਬ ਦ੍ਵਿੰਦੇ।
ਜਾਹ ਨੀ ਅੜੀਏ ਵਾਏ ਛੇਤੀ, ਉਸ ਮੂਰਖ ਨੂੰ ਢਸੀਂ।
"ਉਚਿਆਂ ਨੂੰ ਲੈ ਸ਼ੌਹੁ ਨ ਮਿਲਦਾ, ਨੀਵੀਂ ਹੋਕੇ ਵਸੀਂ॥੯॥"



# ਸ਼ਹਿਤ ਦੀ ਮੱਖੀ

ਸੁਨੀ ਮੱਖੀਏ ਹੇ ਮਿਠ ਚਖੀਏ ਨੀ,
ਡਾਢੀ ਨਰਮ ਮਲੂਕ ਦਿਸਾਉਨੀ ਏ।
ਹੌਲੀ ਫੁਲ ਨਾਲੋਂ, ਫਿਰੇਂ ਫੁਲ ਉਤੇ,
ਫੁਲ ਫੁਲ ਕੇ ਫੁਲ ਤੇ ਆਉਨੀ ਏ।
ਸੌ ਵਾਰਨੇ ਜਾਂਵਦੀ ਫੁਲ ਦੁਆਲੇ,
ਕਦੀ ਮੂੰਹ ਚੁੰਮੇਂ ਕਦੀ ਗਾਉਨੀ ਏ।
ਫਿਰੇ ਮਸਤ ਪਤੰਗ ਨਿਸੰਗ ਹੋਕੇ,
ਨੈਨੀਂ ਰੂਪ ਨੂੰ ਵੇਖ ਮਸਤਾਉਨੀ ਏ ॥ ੧ ॥

ਬੜੇ ਭਾਗ ਤੇਰੇ ਖਿੜੇ ਯਾਰ ਖੜੇ,
ਹੱਸ ਰੱਸ ਕੇ ਮੂੰਹ ਮਿਲਾਉਨੀ ਏ।
ਕਰੇ ਲਖ ਕਲੋਲ ਤੂੰ ਫੁਲ ਨਾਲੇ,
ਮਨ ਭਾਉਂਦਾ ਰਸ ਚੂਸਾਉਨੀ ਏ।
ਮਿੱਠਾ ਸੁੰਘਦੀ ਤੇ ਮਿੱਠਾ ਚੁੰਗਦੀ ਏ,
ਮਿਠੇ ਹੋਠਾਂ ਦਾ ਰਸ ਚੁਆਉਨੀ ਏ।
ਸੁਨੀ ਰਸ ਭਿੰਨੀ ਰਸ ਚੱਖ ਚੱਲੀ,
ਕਾਹਨੂੰ ਲਾਇਕੇ ਫੇਰ ਤੁੜਾਉਨੀ ਏ ॥ ੨ ॥

ਜੇਹੜੇ ਫੁਲਾਂ ਦਾ ਜਿਗਰ ਤੂੰ ਚੂਸਿਆ ਨੀ,
ਚੂਸ ਚਾਸ ਕੇ ਫੇਰ ਉਡ ਜਾਉਨੀ ਏ ।
ਫੁਲ ਮੋਹਿੰਦੀ ਗਾਇ ਕੇ ਰਾਗ ਮਿਠੇ,
ਲਾ ਪ੍ਰੀਤ ਤੂੰ ਦਗ਼ਾ ਕਮਾਉਨੀ ਏ ।
ਤੈਨੂੰ ਕਹਿਰ ਪੈਸੀ ਰੱਬ ਡਾਢੜੇ ਦਾ,
ਕਿਸੇ ਕੰਮ ਕਮਾਈ ਨਾਂ ਆਉਨੀ ਏ ।
ਸਾਰੀ ਉਮਰ ਤੂੰ ਜੋੜਸੈਂ ਸ਼ਹਿਤ ਮਰ ਮਰ,
ਅੰਤ ਹੋਰ ਹੀ ਕਿਸੇ ਲੈ ਖਾਉਨੀ ਏ ॥ ੩ ॥



# ਓਸ ਦਾ ਮੋਤੀ

ਦੱਸੀਂ ਸਚ ਤੂੰ ਓਸ ਦੇ ਆ ਫੋਹੇ,
ਕਿਥੋਂ ਏ ਸਰੀਰ ਤੂੰ ਪਾਇਆ ਈ ?
ਲਿਸ਼ਕੇਂ ਵਾਂਗ ਮੋਤੀ ਲਗਾ ਡਾਲ ਉਤੇ,
ਪੁਠਾ ਕੀ ਏਹ ਰਾਹ ਚਲਾਇਆ ਈ ?
ਕਿਸੇ ਨੇਹੀਂ ਦੀ ਅਖ ਦਾ ਤੂੰ ਹੰਝੂ,
ਪਲਕੀਂ ਅਟਕ ਕੇ ਘਰ ਬਨਾਇਆ ਈ ।
ਕਿਸੇ ਸੋਹਣੇ ਦੇ ਮੱਥੇ ਦਾ ਤੂੰ ਮੁੜਕਾ,
ਬਣਕੇ ਬੂੰਦ ਤਾਂ ਭਵੀਂ ਠਹਿਰਾਇਆ ਈ ॥

ਜਾਂ ਟੁਟਾ ਅਸਮਾਨ ਤੋਂ ਤੂੰ ਤਾਰਾ,
ਜ਼ਿਮੀਂ ਆਨ ਭੌਜਲ ਦਿਖਲਾਇਆ ਈ ।
ਮੱਥਾ ਲਾਨ ਆਇਓ ਜਾਂ ਤੂੰ ਨਾਲ ਮੋਤੀ,
ਮੇਰੇ ਯਾਰ ਜੋ ਵਾਲ ਗੁੰਦਾਇਆ ਈ ।
ਨਹੀਂ ਏ ਗਲ ਚੰਗੀ ਪੁਤ ਪਾਨੀਆਂ ਦੇ,
ਮੋਤੀ ਤਾਂਈ ਕਿਉਂ ਪਾਨੀ ਕਰਾਇਆ ਈ?
ਮੋਤੀ ਸੋਂਹਵਦਾ ਯਾਰ ਦੇ ਸੀਸ ਉਤੇ,
ਤੂੰ ਡਾਲੀਆਂ ਜੋਬਨ ਵਿਖਾਇਆ ਈ ॥

ਤੇਰੀ ਲਿਸ਼ਕ ਤਾਂ ਮੋਤੀ ਨੂੰ ਮਾਤ ਕਰਦੀ,
ਸਿਪ ਕੋਠੜੀ ਤਦੇ ਲੁਕਾਇਆ ਈ।
ਇਕੋ ਅੰਸ ਤੁਸਾਡੀ ਜਾਨ ਲੀਤੀ,
ਬੂੰਦ ਪਾਣੀ ਤੋਂ ਰਬ ਉਪਾਇਆ ਈ।
ਸੂਰਜ ਨਿਕਲਿਆ ਤੇ ਤਾਰੇ ਛਿਪ ਜਾਂਦੇ,
ਤੁਹਾਡੀ ਫੌਜ ਨੇ ਕਟਕ ਚੜ੍ਹਾਇਆ ਈ।
ਕੋਟੀ ਕੋਟ ਤਾਰੇ ਚਾਨਣ ਜਗ ਸਾਰੇ,
ਸਾਵੀ ਪੈਲੀਆਂ ਸਮਾਂ ਲਵਾਇਆ ਈ॥

ਕਾਮ ਦੇਵ ਦੇ ਨੈਨਾਂ ਦਾ ਅਖ ਤਾਰਾ,
ਨੈਨੀਂ ਪ੍ਰੇਮ ਦਾ ਤੀਰ ਚਲਾਇਆ ਈ।
ਯਾਰ ਵੇਖ ਤੈਨੂੰ ਲੋਟ ਪੋਟ ਹੋਇਆ,
ਵਿਚ ਅਪਨੇ ਯਾਰ ਦਸਾਇਆ ਈ।
ਸੜੇ ਦਿਲਾਂ ਦੀ ਆਹ ਦਾ ਤੂੰ ਬੱਚਾ,
ਚਿਤ ਯਾਰ ਕਠੋਰ ਜਮਾਇਆ ਈ।
ਤੇਰੇ ਯਾਰ ਵਿਛੋੜੇ ਦੀ ਨਾਲ ਗਰਮੀ,
ਜੀ ਜਾਨ ਬਨ ਨੀਰ ਵਗਾਇਆ ਈ॥

ਉਤੋਂ ਤਾ ਡਾਢਾ ਦੁਖ ਤਾਇਆਂ ਦਾ,
ਧੂੰਆਂ ਬਨ ਅਕਾਸ਼ ਚੜ੍ਹਾਇਆ ਈ।
ਠੰਢਾ ਜੀ ਕਰਕੇ ਧਕਾ ਦੇ ਹੇਠਾਂ,
ਏਸ 'ਕਾਸ਼ ਵੀ ਦਗ਼ਾ ਕਮਾਇਆ ਈ।
ਢੋਈ ਮਿਲੀ ਨਾ ਜਦੋਂ ਏ ਜੀ ਤਾਈਂ,
ਤਾ ਪ੍ਰੀਤ ਦਾ ਕਿਤੇ ਨਾ ਪਾਇਆ ਈ।
ਠੰਢਾ ਸਾਹ ਲੈਂਦਾ ਠੰਢਾ ਹੋ ਜਾਨੀ,
ਬੂੰਦ ਓਸ ਦੀ ਬਨ ਏ ਆਇਆ ਈ॥

ਠੰਢਾ ਕਰੀਂ ਕਠੋਰ ਨਾ ਹੋਰ ਦਿਲ ਨੂੰ,
ਮਤਾਂ ਜੰਮ ਕੇ ਭੂੰ ਨਾ ਢਾਇਆ ਈ।
ਸਿਰ ਚੜ੍ਹੂਗਾ ਖ਼ੂਨ ਏ ਜਾਨ ਜੀ ਦਾ,
ਮੋਤੀ ਜਦੋਂ ਏ ਸੀਸ ਗੁੰਦਾਇਆ ਈ।
ਹਰੀ ਬੁਧ, ਖਿਆਲ ਖਿਆਲ ਸਾਰਾ,
ਝੂਠੇ ਜਗ ਕਿਉਂ ਪਿਆਰ ਵਧਾਇਆ ਈ।
ਫੂਹੀ ਓਸ ਦੇ ਵਾਂਗ ਏ ਪ੍ਰੀਤ ਸੰਦੀ,
ਵਾ ਲਗੀ ਤਾਂ ਮੂਲ ਮੁਕਾਇਆ ਈ॥



# ਨੂਰ ਜਹਾਨ

ਨੂਰੇ ਜਹਾਨ ਤੂੰ ਲੋ ਜਗਦੀ ਦਸ ਕਦੀ ਵਸਦੀ ਵੀ ਸੈਂ ?
ਜੋਤ ਜਹਾਂਗੀਰੀ ਮਹੱਲਾਂ ਦੀ, ਕਦੀ ਜਗਦੀ ਵੀ ਸੈਂ ?
ਰੂਪ ਦੇ ਅਸਮਾਨ ਦਾ ਸੂਰਜ, ਕਦੀ ਚੜ੍ਹਦੀ ਵੀ ਸੈਂ ?
ਤਕਦੀਰ ਦੀ ਏ ਕਲਮ ਵਾਂਗੂ, ਤੂੰ ਕਦੀ ਵਗਦੀ ਵੀ ਸੈਂ ?
ਦਸ ਹੇਠ ਮਿਟੀ ਦੇ ਪਿਆਰੀ,
ਕਾਸ ਨੂੰ ਹੁਣ ਸੌਂ ਰਹੀ ॥੧॥

ਏ ਜੰਗਲਾਂ ਦੇ ਵਿਚ ਜੰਮ ਕੇ, ਮਾਊਂ ਤੈਨੂੰ ਸਟਨਾਂ।
ਚੰਨ ਦਾ ਅਸਮਾਨ ਤੋਂ, ਲੈ ਆ ਜ਼ਿਮੀਂ ਤੇ ਵਸਨਾਂ।
ਭਾਗ ਦਾ ਤੇਰੇ ਸਰਹਾਨੇ, ਹੋ ਖੜਾ ਲੈ ਹਸਨਾ।
ਕਾਦਰੀ ਕੁਦਰਤ ਨੇ ਪਾਨਾ, ਰਹਿਮ ਤੈਨੂੰ ਚਕਨਾ।
ਹਥ ਪਰਾਈ ਤੂੰ ਚੁਕੀ,
ਪਰ ਗੋਦ ਮਾਂ ਦੀ ਪਲ ਰਹੀ ॥੨॥

ਅਕਬਰੀ ਮਹਿਲਾਂ ਦੇ ਅੰਦਰ, ਭਾਗ ਤੈਨੂੰ ਲੈ ਗਏ।
ਪਾਲਤੂ ਤੇਰੇ, ਵੀ ਤੇਰੇ, ਸਨ ਪਿਛੇ ਨੀ ਤਰੇ।
ਮਧ ਜੁਆਨੀ ਨਾਲ ਮਸਤੀ, ਨੈਨ ਤੇਰੇ ਸਨ ਭਰੇ।
ਰੂਪ ਦਾ ਭਾਂਬੜ ਮਚੇ, ਆਸ਼ਕ ਪਤੰਗੇ ਸੜ ਮਰੇ॥
ਹੁਸਨ ਦੀ ਤੇਰੇ ਨੀ ਸ਼ੋਹਰਤ,
ਜਗ ਸਾਰੇ ਹੁਲ ਗਈ॥ ੩ ॥

ਹਿੰਦ ਦੇ ਲੈ ਬਾਗ਼ ਅੰਦਰ, ਪਾਰਸੀ ਫੁਲ ਆਇਆ।
ਵਖਰਾ ਈ ਸ਼ੋਭਦਾ ਸੀ, ਵਖਰੀ ਏ ਸ਼ਾਨ ਦਾ।
ਕੋਇਲਾਂ ਨੂੰ ਮੰਜਰੀ ਦਾ, ਇਸ਼ਕ ਸੁਪਨਾ ਹੋ ਗਿਆ।
ਰਾਤ ਰੌਸ਼ਨ ਬਾਗ਼, ਇਸਦੀ ਜੋਤ ਦਾ ਸੀ ਚਾਨਣਾ ॥

ਬੁਲਬੁਲਾਂ ਦੇ ਵਾਂਗ ਆਸ਼ਕ,
ਵੇਖ ਫੇਰੀ ਪਾ ਲਈ ॥ ੪ ॥

ਵੇਖ ਟਿੱਕੇ ਹਿੰਦ ਦੀ, ਨਜ਼ਰੀ ਤੂੰ ਗੋਰੀ ਪੈ ਗਈ।
ਹਿੰਦ ਦੇ ਗਲ ਫਾਰਸੀ, ਜਾਦੂ ਦੀ ਡੋਰੀ ਪੈ ਗਈ।
ਹੁਸਨ ਨਖਰੇ ਦਾਰ ਤੇਰੇ, ਦੀ ਅਦਾ ਈ ਲੈ ਗਈ।
ਸਬਰ ਦੇ ਲੈ ਬੋਲ੍ਹ ਉਤੇ, ਅਰਸ਼ ਬਿਜਲੀ ਢੈ ਗਈ ॥

ਇਕ ਅਦਾ ਦੇ ਨਾਲ ਤੂੰ ਤੇ,
ਦਿਲ ਰੁਬਾ ਈ ਹੋ ਗਈ ॥ ੫ ॥

ਵੇਖ ਨਢੀ, ਭੁਲ ਕਬੂਤਰ ਦੇ, ਭੁਲੇਖਾ ਖਾ ਚੁਕਾ।
ਜਾਨ ਅਪਨੀ ਆਪ ਹਥੀਂ, ਜਾਨ ਉਹ ਵਿਕਾ ਚੁਕਾ।
ਭੁੱਲ ਸ਼ਾਹਜ਼ਾਦਾ ਇਸ਼ਕ ਦੇ, ਬਾਜ਼ਾਰ ਫੇਰਾ ਪਾ ਚੁਕਾ।
ਉਡ ਗਏ ਜਦ ਦੋ ਕਬੂਤਰ, ਹੋਸ਼ ਵੀ ਉੱਡਾ ਚੁਕਾ ॥

ਸ਼ਕਲ ਤੇਰੀ ਵੇਖ ਨੂਰੀ,
ਸੁਰਤ ਉਸਨੂੰ ਭੁਲ ਗਈ ॥ ੬ ॥

ਸ਼ੇਰ ਅਫਗਨ ਦੇ ਘਰੀਂ ਤੂੰ, ਵੱਸ ਮੌਜਾਂ ਮਾਨੀਆਂ।
ਅਸਲੀਮ ਦੇ ਜਿਗਰ ਤੇ ਤੂੰ, ਖ਼ੂਬ ਲਾਈਆਂ ਕਾਨੀਆਂ।
ਇਸ਼ਕ ਨੇ ਇਹ ਰੰਗ ਲਾਇਆ, ਲਾਹੂ ਨ੍ਹਾਤੀ ਜਾਨੀਆਂ।
ਮਾਸ਼ੂਕ ਦੀ ਇਕ ਖੇਡ ਸੰਦੀ, ਆਸ਼ਕਾਂ ਕੁਰਬਾਨੀਆਂ॥

ਵਾਂਗ ਬਿਜਲੀ ਤੜਫਦੀ,
ਤਲਵਾਰ ਨੇ ਤੈ ਫੜ ਲਈ॥੭॥

ਜਾਂਹਗੀਰੀ ਹੁਕਮ ਦੀ ਤੂੰ, ਵੇਖ ਫਿਰ ਗੋਲੀ ਹੋਈ।
ਬਾਦਸ਼ਾਹ ਦੇ ਜਿਗਰ ਵਿਚ ਤੂੰ, ਬੈਠ ਕੇ ਗੋਲੀ ਹੋਈ।
ਜ਼ਹਿਰ ਦੀ ਪੁਤਲੀ ਬਨੀ ਸੈਂ, ਉੱਪਰੋਂ ਭੋਲੀ ਹੋਈ॥
ਭਾਰ ਬਦਲੇ ਦਾ ਜੋ ਲਾਹਿਆ, ਤਾਈਂ ਤੂੰ ਹੌਲੀ ਹੋਈ॥

ਬਨ ਕੇ ਗੋਲੀ "ਜਹਾਂਗੀਰੀ",
ਤੈਂ ਅਗੇ ਵਿਕ ਚੁਕੀ ॥ ੮ ॥

ਜ਼ਾਲਮੇਂ ਤੂੰ ਜ਼ਾਲਮਾਂ ਨੂੰ, ਜ਼ੁਲਮ ਵਸ ਕਰਾ ਲਿਆ।
ਤੂੰ ਪਿਲਾ ਨੈਨਾਂ ਦੀ ਮਧ ਨੀ, ਸ਼ੇਰ ਹੇਠਾਂ ਢਾ ਲਿਆ।
ਅਣਖ ਵੇਚੀ, ਦੇਕੇ ਜੋਬਨ, ਰਾਜ ਬੈ ਕਰਾ ਲਿਆ।
ਦੋ ਕਬਾਬਾਂ ਇਕ ਪਿਆਲੀ, ਨਾਲੇ ਸ਼ਾਹ ਫਸਾ ਲਿਆ॥

ਈਰਾਨ ਤੋਂ ਇਹ ਕਟਕ ਆਇਆ
ਰੂਪ ਦਾ, ਹਿੰਦ ਸਰ ਹੋਈ ॥ ੯ ॥

ਵਿਚ ਮਹਿਲੀਂ ਐਸ਼ ਦੇ, ਸਾਮਾਨ ਗੋਰੀ ਨਿਤ ਨਵੇਂ।
ਵੇਖ ਸੁਪਨੇ ਨੀ ਕਿਸੇ ਨੂੰ, ਜੋ ਨਸੀਬੀਂ ਨਾਂ ਕਦੇ।
ਰਸ ਫੁਲਾਂ ਦਾ ਚੂਸ ਭੌਰਾ, ਫੋਕ ਤਾਈਂ ਛਡ ਜਿਵੇਂ।
ਬਾਦਸ਼ਾਹ ਹੋ ਮੁਲਕ ਦਾ, ਲੈ ਨਿੱਤ ਗੋਲਾ ਕਿਉਂ ਰਵੇ ?

ਇਹ ਪਿਆਰੀ, ਪਿਆਰ ਤੇਰੇ ਦੀ,
ਨੀ ਡਾਢੀ ਖਿਚ ਲਗੀ ॥ ੧੦ ॥

ਹੁਸਨ ਦੀ ਦੇਵੀ ਤੂੰ ਸੈਂ ਨੀ, ਮੁਗਲ ਮੰਦਰ ਆ ਵਸੀ।
ਚੋਟ ਤੇਰੇ ਦਬਦਬੇ ਦੀ, ਰਾਜ ਸਾਰੇ ਨੀ ਵਜੀ।
ਰਹਿਮ ਦੀ ਸੂਰਤ ਕਦੀ ਸੈਂ, ਕਹਿਰ ਦੀ ਮੂਰਤ ਕਦੀ।
ਜੋਧਿਆਂ ਦੀ ਜਾਨ ਜਾਂਦੀ, ਸਾਇ ਤੇਰੇ ਤੋਂ ਪਰੀ।

ਨੈਨ ਦੀ ਤਲਵਾਰ ਅਗੇ,
ਜੋਧਤਾਈ ਹੋ ਚੁਕੀ ॥ ੧੧ ॥

ਖਾਂ ਮਹਾਬਤ ਜੋਧੜੇ ਦੇ, ਜ਼ੋਰ ਨੂੰ ਤੂੰ ਤੋੜਿਆ।
ਕੈਦ ਹੋਏ ਬਾਦਸ਼ਾਹ ਨੂੰ, ਤੂੰ ਜ਼ੋਰੀ ਮੋੜਿਆ।
ਖ਼ੁਰੱਮੀ ਬਦਨਿਯੱਤੀ ਨੂੰ, ਅਕਲ ਨਾਲੇ ਹੋੜਿਆ।
ਸਾਜ਼ਸ਼ਾਂ ਦਾ ਟੋਲ ਭਾਂਡਾ, ਮਾਰ ਠੋਕਰ ਫੋੜਿਆ॥

ਹੁਸਨ ਦੀ ਤਸਵੀਰ ਅਗੇ,
ਫਿਰ ਕਿਸੇ ਦੀ ਨਾਂ ਚਲੀ ॥ ੧੨ ॥

ਜੋ ਸੁਖੀ ਸੈਂ ਨਿਤ ਵਸਦੀ, ਦੁਖ ਤੇਰੇ ਭਾ ਪਏ।
ਕਾਲ ਅਗੇ ਸ਼ਾਹ ਵੀ ਲੈ, ਹੋ ਨਿਮਾਣੇ ਟੁਰ ਚਲੇ।
ਹੁਕਮ ਰਬ ਦਾ ਚਲਨਾ, ਟੁਰਦਾ ਨਾ ਕੋਈ ਰਖ ਸਕੇ।
ਅੰਤ ਤੇਰੇ ਸਿਰ ਪਤੀ ਜੋ, ਜਗ ਪਤੀ ਵੀ ਚਲ ਟੁਰੇ॥

ਫਿਰ ਨਿਮਾਨੀ ਨਾਰ ਦੀ ਤੂੰ,
ਨਾਰ ਈ ਇਕ ਰਹਿ ਗਈ॥ ੧੩॥

ਕਬਰ 'ਚੋਂ ਇਕ ਗੂੰਜ ਉਠੀ, ਸੁਨ ਤੂੰ ਰਾਹੀ ਭੋਲਿਆ।
ਜੋ ਜੰਮਿਆਂ ਸੋ ਮਰੇ ਆਖਰ, ਜਗ ਫਾਨੀ ਫੋਲਿਆ।
ਕਬਚ ਦੀ ਇਹ ਵੇਖ ਮਿੱਟੀ, ਕਾਸਨੂੰ ਦਿਲ ਡੋਲਿਆ।
ਅੰਸ ਮਿੱਟੀ ਦੀ ਏ, ਮਿੱਟੀ ਵਿਚ ਮਿਲਦੀ ਢੋਲਿਆ॥

ਲਾਟ ਰੌਸ਼ਨ ਰਾਤ ਸਾਰੀ,
ਦਿਹੁੰ ਹੋਏ ਉਹ ਬਲ ਬੁਝੀ॥੧੪॥

ਹੁਸਨ ਦੀ, ਤਦਬੀਰ ਦੀ ਹੁਣ, ਜਾਂਹਗੀਰੀ ਹੋ ਚੁਕੀ।
ਇਸ਼ਕ ਬਿਰਹਾਂ, ਐਸ਼ ਮਜਲਸ਼, ਦੀ ਏ ਝਾਕੀ ਹੋ ਚੁਕੀ।
ਬਾਦਸ਼ਾਹਵਾਂ ਦੇ ਦਿਲਾਂ ਤੇ, ਰਾਜਗੀਰੀ ਹੋ ਚੁਕੀ।
ਅੰਤ ਮਿੱਟੀ ਨਾਲ ਵੇਖੀ, "ਨੂਰ" ਮਿੱਟੀ ਹੋ ਚੁਕੀ॥

ਝੂਠ ਦੀ ਮੈਂ ਤੇ ਹਕੀਕਤ,
ਮਰਨ ਪਹਿਲੋਂ ਪਾ ਲਈ॥ ੧੫॥

ਅੰਤ ਸਾਜਨ ਹੈਨ ਸਜਦੇ, ਕਬਰ ਇਕੋ ਵਿਚ ਭਲੇ।
ਵੈਰੀਆਂ ਨੇ ਕਬਰ ਮੇਰੀ, ਦੂਰ ਕੀਤੀ ਆ ਵਲੇ।
"ਬਰ ਮਜ਼ਾਰੇ ਮਾ ਗ਼ਰੀਬਾਂ, ਨਾ ਚਰਾਗ਼ੇ ਨੇ ਗੁਲੇ।
ਨਾ ਪਰੇ ਪਰਵਾਨਾ ਸੋਜ਼ਦ, ਨੈ ਫ਼ੁਗਾਨੇ ਬੁਲਬਲੇ॥"

ਵੇਖਦੀ ਸ਼ੌਹੁ ਮਕਬਰਾ ਮੈਂ,
ਅੰਤ ਕਹਿ ਏਹ ਮਰ ਗਈ॥ ੧੬ ॥



# ਹੋਲੀ

ਹੋਲੀ ਪੈਰ ਪਾਂਦੀ ਜਦੋਂ ਜਗ ਅੰਦਰ,
ਜਗ ਜੋਬਨ ਦੀ ਲਹਿਰ ਇਕ ਆਂਵਦੀ ਹੈ।
ਸੁਕੇ ਸੜੇ ਜੋ ਭਾਸਦੇ ਰੁੱਖ ਸਾਨੂੰ,
ਰੁਤ ਆਈ ਤਾਂ ਰਿਤੁ ਪੰਘਰਾਂਵਦੀ ਹੈ।
ਕੋਮਲ ਕੂਮਲਾਂ ਫੁਟ ਫੁਟ ਰੰਗ ਲਾਵਨ,
ਜੋਬਨ ਬਨਾਸਪਤੀ ਘਟਾ ਛਾਂਵਦੀ ਹੈ।
ਪੰਛੀ ਸੰਦੇ ਵੀ ਜੋਬਨੇ ਮਸਤ ਹੋਏ,
ਰਚਨਾਂ ਆਪ ਵੀ ਜੋਬਨੇ ਆਂਵਦੀ ਹੈ ॥੧॥

ਖੜੇ ਪੈਲਿਆਂ ਫਸਲ ਵੀ ਪੱਕ ਚਲੇ,
ਜਟੀ ਨਢੀ ਵੀ ਜੋਬਨ ਪਕਾਂਵਦੀ ਹੈ।
ਬਨੀ ਆਏ ਜੋਬਨ ਖਿੜੇ ਫੁਲ ਸਾਰੇ,
ਬਣੀ ਬਨੀ ਪਾਵੀ ਬਨੀ ਏ ਵਖਾਂਵਦੀ ਹੈ।
ਸੂਹਾ ਸੋਂਹਦਾ ਰੰਗ ਏ ਜਗ ਸਾਰੇ,
ਪੀਲੀ ਸਰ੍ਹੋਂ ਨਾਹੀਂ ਕਿਸੇ ਭਾਂਵਦੀ ਹੈ।
ਨਿਕਲਨ ਕੂਮਲਾਂ ਲਾਲ ਗੁਲਾਲ ਯਾਰੋ,
ਲਾਲੀ ਸੋਹਣਿਆਂ ਦੇ ਮੂੰਹ ਆਂਵਦੀ ਹੈ ॥ ੨ ॥

ਜੇਹੜੇ ਮੋਏ ਮੁਰਦੇ ਸੜੇ ਬਲੇ ਹੋਵਨ,
ਹੋਲੀ ਛੇੜ ਕੇ ਚਾਇ ਉਠਾਂਵਦੀ ਏ।
ਜੁਵਾਨੀ ਵਿਚ ਮੱਤੇ ਚਾਹਨ ਯਾਰ ਮਿਲਨਾ,
ਹੋਲੀ ਯਾਰ ਨੂੰ ਯਾਰ ਮਿਲਾਂਵਦੀ ਏ।
ਸਜਨ ਮਿਲ ਮਿਲਾ ਕੇ ਮੇਲ ਲਭਨ,
ਲਗੀ ਜੀ ਦੀ ਤੁਰਤ ਬੁਝਾਂਵਦੀ ਏ।
ਗੋਸ਼ੇ ਬੈਠ ਵੇਖਨ ਖੇਡ ਸੋਹਣਿਆਂ ਦਾ,
ਓਹਨਾਂ ਬਾਲ ਭਾਂਬੜ ਜੀ ਲਾਂਵਦੀ ਏ ॥ ੩ ॥

ਪਿੰਡ ਗਲੀ ਗਿਰਾਂ ਦੀ ਯਾਰ ਨਢੀ,
ਰਾਹ ਜਾਂਦਿਆਂ ਛੇੜ ਕਰਾਂਵਦੀ ਏ।
ਕਾਮ ਦਿਉ ਮਚਾਈ ਏ ਜਾਨ ਹੋਲੀ,
ਰਤੀ ਜੋਬਨੇ ਨਾਲ ਭਰਮਾਉਂਦੀ ਏ।
ਕੰਮ ਕਾਮ ਦੇ ਯਾਰ ਏ ਢਕਣੇ ਨੂੰ,
ਹੋਲੀ ਮਿੱਟੀ ਖੇਹ ਉਡਾਂਵਦੀ ਏ।
ਜੇ ਤੇ ਛੇੜ ਕੀਤੀ ਕਿਸੇ ਸਹਿ ਲੀਤੀ,
ਨਹੀਂ ਤੇ ਹੋਲੀ ਹੋਲੀ ਹੋ ਜਾਂਵਦੀ ਏ ॥ ੪ ॥

ਚੰਗਾ ਵੇਲਾ ਏ ਸੋਹਣਿਆਂ ਟੂਬਨੇ ਦਾ,
ਏਸ ਰੁਤ ਨੂੰ ਰਤੁ ਗਰਮਾਂਵਦੀ ਏ।
ਰੁਤ ਕੇਹੀ ਆਨੰਦ ਦੀ ਯਾਰ ਹੁੰਦੀ,
ਰਾਤ ਚਾਂਨਣੀ ਜੀ ਲੁਭਾਂਵਦੀ ਏ।

ਏਹੀ ਜੀ ਕਰਦਾ ਹੋਵੇ ਯਾਰ ਨਾਲੇ,
ਤਦ ਹੋਲੀਆਂ ਚਾਂਨਣੀ ਭਾਂਵਦੀ ਏ।
ਰਚਨਾ ਵਿਚ ਏ ਰੁਤ ਹੈ ਜੋਬਨੇ ਦੀ,
ਸਾਰੇ ਮੇਲ ਮਿਲ ਕੇ, ਸ਼ੋਭਾ ਪਾਂਵਦੀ ਏ ॥ ੫ ॥

ਨਰ ਫੁਲ ਦੀ ਧੂੜ ਉਡਾਏ ਵਾਯੂ,
ਫੁਲੀ ਨਾਰੀ ਦੇ ਕੋਲ ਪੁਜਾਂਵਦੀ ਏ।
ਕਲਮ ਲਗੀ ਗੁਲਾਬ ਦੀ ਏਸ ਰੁਤੇ,
ਫੁਟ ਫੁਟ ਕੇ ਮੌਜ ਵਿਖਾਂਵਦੀ ਏ।
ਜੋੜੇ ਪੰਛੀਆਂ ਦੇ ਮਿਲਨ ਏਸ ਰੁਤੇ,
ਨਾਰੀ ਨਰਾਂ ਨੂੰ ਅਜ ਈ ਚਾਂਵਦੀ ਏ।
ਏ ਰੁਤ ਹੈ ਜਗਤ ਉਪਾਵਣੇ ਦੀ,
ਬ੍ਰਹਮ ਮਾਯਾ ਵੀ ਖੇਡ ਕਰਾਂਵਦੀ ਏ ॥ ੬ ॥
ਹਰੀ ਬੁਧ ਹੁਣ ਯਾਰਾਂ ਨੂੰ ਯਾਰ ਮਿਲਦੇ,
ਪ੍ਰੀਤਮ ਛੋਹ ਹੁਣ ਅਰਸ਼ ਪੁਚਾਂਵਦੀ ਏ ॥



# ਹੋਲੀ ੨

ਰਾਂਝਨ ਯਾਰ ਕੋਲ ਨਹੀਂ ਮੇਰੇ, ਮੈਂ ਹੋਲੀ ਭਾ ਲਾਵਾਂ।
ਲੋਕੀ ਮਿਲ ਮਿਲ ਰੰਗ ਉਡਾਵਨ, ਮੈਂ ਖੇਹ ਲੈ ਸਿਰ ਪਾਵਾਂ।
ਚਾਕ ਸਾਡੇ ਚਕ ਲਈ ਮੁਹਾਰ, ਵਾਂਗ ਮੱਝੀ ਅਰੜਾਵਾਂ।
ਹੁਣ ਬੇਲਾ ਉਹ ਖਾਣ ਨੂੰ ਆਵੇ, ਡਰਦੀ ਪੈਰ ਨਾਂ ਪਾਵਾਂ।

ਨੀ ਕੋਈ ਜਾਵੇ ਮੋੜ ਲਿਆਵੇ, ਬਿਨ ਮਾਹੀ ਮਰ ਜਾਵਾਂ।
(ਜਸ ਖੇੜੇ ਮੇਰੇ ਚਾਕ ਨਿਖੇੜੇ, ਬਾਲ ਮੁਆਤਾ ਲਾਵਾਂ।
ਆ ਮਿਲ ਰਾਂਝਨ, ਸਜਨਾ ਓ, ਵਤ ਨਾਂ ਰੀਤ ਭੁਲਾਵਾਂ।
ਦੋਸ ਨਿਮਾਨੀ ਕੋਈ ਨਾਂ ਕੀਤਾ, ਏਹ ਕਿਸਦਾ ਫਲ ਪਾਵਾਂ।

ਤੈਨੂੰ ਆਖ ਰਹੀ,ਨਾਂ ਮੰਨੀ ਚਾਕਾ, ਹੁਣ ਮੈਂ ਖਾਕ ਉਡਾਵਾਂ।
ਜੇ ਜਾਣਾ ਤੂੰ ਨੇਹੁੰ ਭੁਲਾਈ, ਆ ਦਸ, ਮੈਂ ਮਰ ਜਾਵਾਂ।
ਜੇ ਮੈਂ ਨਾਲ ਵਿਛੋੜੇ ਮਾਰੇਂ, ਬਿਨ ਕੋਹਿਆਂ ਮਰ ਜਾਵਾਂ।
ਏਹ ਸਿਰ ਗਲੀ ਤੇਰੀ ਘਲ ਦੇਸਾਂ, ਤੇ ਖ਼ੂਨੀ ਰੰਗ ਉਡਾਵਾਂ।
ਹੋਲੀ ਲਾਲ ਗੁਲਾਲੀ ਖੇਡਾਂ, ਨੈਨੀ ਦਰਸ ਕਰਾਵਾਂ॥



# ਹੋਲੀ ੩

ਲੋਕ ਕਹਿਨ ਹੁਣ ਹੋਲੀ ਆਈ, ਰੰਗ ਉਡਾਵਨ ਹੋਲੀ ਰੇ।
ਜੋ ਨਹੀਂ ਪ੍ਰੇਮ ਰੰਗਣ ਵਿਚ ਰੱਤਾ,ਉਸਦੀ ਹੋਲੀ ਹੋਲੀ ਰੇ।
ਰਚਨਾਂਦੇ ਵਿਚ ਜੋਬਨ ਆਇਆ,ਫੁਟ ਫੁਟ ਲਹਿਰਾਂ ਮਾਰੇ ਰੇ।
ਆਨ ਮਿਲੇ ਕੋਈ ਪਿਆਰਾ ਸਜਨ,ਪਲ ੨ ਏਹੀ ਚਿਤਾਰੇ ਰੇ।

ਖੇਹ ਉਡਾਵੇ ਰੰਗ ਗੁਲਾਲੀ, ਮਨ ਵਿਚ ਚੈਨ ਨਾ ਆਵੇ ਵੇ।
ਪ੍ਰੀਤਮ ਦਾ ਮੁਖ ਵੇਖ ਲਏ ਜੇ, ਉਛਲੇ ਨੀਰ ਠਰਾਵੇ ਵੇ।
ਜਗ ਵਿਚ ਹੋਲੀ ਹੋਲੀ ਹੁੰਦੀ, ਯਾਰਾਂ ਦੇ ਘਰ ਹੋਲੇ ਵੇ।
ਜੇਕਰ ਪਿਆਰਾ ਹਸ ਬੁਲਾਵੇ, ਤਾਂ ਹੋਲੀ ਨਹੀਂ ਬੋਲੇ ਵੇ।

ਪੁਸ਼ਪ ਖਿਲਾਰਨ ਰੰਗ ਉਡਾਵਨ,ਤਾਹੀਂ ਏਹ ਮਨ ਭਾਵਨ ਰੇ।
ਜਿਸਦੀਲਗਨਲਗੀਮਨਅੰਦਰ,ਇਕਛਿਨਮੁਖਦਿਖਾਵਨਰੇ।
ਔਹ ਲੋ ਪਜਾਰਾ ਆਇਆ ਸਜਨ,ਮੂੰਹ ਤੇ ਪਈ ਗੁਲਾਲੀ ਵੇ।
ਸੂਰਜ ਚੜ੍ਹਿਆ ਪੂਰਬ ਵਲੋਂ, ਮੂੰਹ ਤੇ ਫਬਦੀ ਲਾਲੀ ਵੇ।

ਲਟਕ ਮਟਕ ਕੇ ਚਾਲ ਚਲੰਦੇ, ਬਸਤਰ ਰੰਗ ਰੰਗੀਲੇ ਨੀ।
ਖਿੜਿਆ ਬਾਗ਼ ਜੁਵਾਨੀ ਵਾਲਾ, ਸੋਹਨੇ ਫੁਲ ਸਜੀਲੇ ਨੀ।
ਕਾਲੇ ਕੇਸ ਖੁਲੇ ਹੁਣ ਮੁਖ ਤੇ, ਅਲਤੇ ਰੰਗ ਸਿੰਗਾਰੇ ਨੀ।
ਪਹੁ ਫੁਟੀ ਹੁਣ ਰਾਤ ਜੁਲੇਸੀ, ਲਾਲੀ ਦੇ ਲਸ਼ਕਾਰੇ ਨੀ।

ਸਿਰ ਤੇ ਰੰਗ ਚੜ੍ਹਾਯਾ ਪਿਆਰੇ, ਸੋਚ ਲਈਂ ਮਨ ਅੰਦਰ ਤੂੰ।
ਮਤ ਕੋਈ ਆਸ਼ਕ ਮਾਰ ਅਜਾਈਂ, ਖ਼ੂਨ ਕਰੇਂ ਜਗ ਮੰਦਰ ਤੂੰ।
ਹੋਲੀ ਖੇਡੋ ਯਾਰ ਸਜੀਲੇ, ਹੋਰਾਂ ਨਾਲ ਰੰਗੀਦੇ ਹੋ।
ਰੋ ਰੋ ਹੰਝੂ ਖ਼ੂਨ ਮੈਂ ਰੱਤਾ, ਤੁਸੀਂ ਨਾਂ ਮੂਲ ਭਝੀਂਦੇ ਹੋ।
ਰੰਗ ਉਡਾਵੋ ਹੱਸ ਹਸਾਵੋ, ਮੈਂ ਵਲ ਕੰਢ ਕਰੀਂਦੇ ਹੋ।
ਭਰ ਪਚਕਾਂਰੀ ਰੰਗ ਪ੍ਰੇਮ ਦੀ, ਨਾਂ ਮੈਂ ਵਲ ਮਰੀਂਦੇ ਹੋ॥



## ਪ੍ਰੀਤਮ ਦੇ ਵਲ

ਨ੍ਹਾਕੇ ਪ੍ਰੀਤਮ ਸੀਸ ਜੋ, ਗਲ ਵਿਚ ਕਾਲੇ ਵਾਲ।
ਨਿਸ ਕਾਲੀ ਚੰਦ ਨਿਕਲਿਆ, ਜੋਬਨ ਉਛਲੇ ਨਾਲ॥
ਪ੍ਰੀਤਮ ਡਾਲੇ ਕੇਸ ਗਲ, ਮੁਖ ਪੈ ਬਿਖਰੇ ਢੇਰ।
ਸੂਰਜ ਬਦਲੀ ਛਿਪ ਗਿਆ, ਜਗ ਵਿਚ ਪਿਆ ਹਨੇਰ॥

ਪ੍ਰੀਤ:—

ਸਭ ਦੇ ਤਾਨ੍ਹੇ ਹੋਰ ਨਮੋਸ਼ੀ, ਸਾਰੀ ਸਿਰਤੇ ਸਹਿਨੀ।
ਪ੍ਰੀਤ ਨਿਭਾਨੀ ਸੌਖੀ ਨਾਹੀਂ, ਸਿਰ ਜਾਏ, ਗਲ ਰਹਿਨੀ॥

ਵਿਛੋੜਾ:—

ਪਿਆ ਵਿਛੋੜਾ ਅਰਸ਼ ਦਾ, ਕੌਨ ਮਿਲਾਵੇ ਆਨ।
ਕਹਿਰ ਪਵੇ ਉਨ ਦੂਤੀਆਂ, ਜਿਨ੍ਹਾਂ ਵਿਛੋੜੀ ਜਾਨ॥



# ਮਿੱਟੀ ਦਾ ਪਿਆਲਾ

[ਉਮਰ ਖ਼ਿਆਮ ਦੀ ਇਕ ਰੁਬਾਈ ਤੋਂ ਇਕ ਖ਼ਿਆਲ]

ਏਹ ਵੀ ਪਿਆਲਾ ਮੇਰੇ ਵਾਂਗੂੰ, ਆਸ਼ਕ ਜ਼ਾਰ ਸਦਾਵੇ।
ਫਸਕੇ ਜ਼ੁਲਫ ਕੁੰਡਲ ਵਿਚ ਯਾਰਾਂ, ਡੰਗ ਨਾਗਨ ਦਾ ਖਾਵੇ।
ਮਾਨ ਕਰੇ, ਜਦ ਮੂੰਹ ਗੋਰੀ ਦਾ ਨਾਲ ਲਬਾਂ ਦੇ ਲਾਵੇ।
ਜਿਗਰ ਮੇਰੈ ਵਾਂਗ ਕਰ ਕਰਟੁਕੜੇ, ਵਲ ਜ਼ਿਮੀ ਦੇ ਢਾਵੇ॥

ਆਸ਼ਕ ਦਾ ਈ ਰੁਤਬਾ ਔਖਾ, ਤੂੰ ਜਾਨ ਪਿਆਲੇ ਗਿਲਦੇ।
ਮੂੰਹ ਲਗ ਤੂੰ ਯਾਰਾਂ ਦੇ ਭੁੜਕੇਂ, ਯਾਰ ਨੀ ਔਖੇ ਮਿਲਦੇ।
ਜੀਂਵਦਿਆਂ ਜੀ ਜ਼ਹਿਰ ਪਿਆਲੇ, ਪੀਨੇ ਨਿੱਤ ਹਿਜਰ ਦੇ।
ਪਲਕਾਂ ਚਕ ਪਲਕ ਨਾ ਵੇਖਨ, ਗਲੀ ਕੌਨ ਨਾ ਹਿਲਦੇ॥

# ਰਾਹ ਪ੍ਰੇਮ

ਜ਼ਖਮ ਸਹਿਵਨੇ ਤੇ ਨਾਹੀਂ "ਹਾ" ਕਰਨੀ,
ਏਹੀ ਸਜਨਾਂ ਪ੍ਰੇਮ ਦੀ ਰਾਹ ਜਾਨੀ।

ਅੰਦਰ ਧੁਖਣ ਧੂਏਂ, ਜਾਲ ਸੁਆਹ ਕਰਦੇ,
ਮੂੰਹੋਂ ਕਢਣੀ ਮੂਲ ਨਾ ਆਹ ਜਾਨੀ।

ਸਾਨੂੰ ਕੋਂਹਵਦੇ ਨਾਲ ਅਦਾ ਸੋਹਣੀ,
ਹੁਕਮ ਬੋਲਨੇ ਦਾ ਨਹੀਂ ਵਾਹ ਜਾਨੀ।

ਪ੍ਰੇਮ ਕੁਠਿਆਂ ਦੀ ਡਰੀਂ ਆਹ ਕੋਲੋਂ,
ਮਤਾਂ ਕਰ ਦਏ ਜਗ ਫਨਾਹ ਜਾਨੀ॥



# ਨੈਨ ਸਜਨ ਦੇ

ਨੈਨ ਸਜਨ ਦੇ ਹਸ ਹਸੰਦੇ,
ਤੇ ਕੋਹ ਕਰਦੇ ਦਿਲਬਰੀਆਂ।
ਮਸਤ ਕਟੋਰੇ ਛਲਕਨ ਮਧ ਦੇ,
ਏਹ ਪ੍ਰੇਮ ਲਵਾਈਆਂ ਝੜੀਆਂ।
ਖਿਚ ਖਿਚ ਬਾਨ ਅਗਨ ਦੇ ਮਾਰਨ,
ਮੈਂ ਖੜੀ ਖੜੋਤੀ ਸੜੀਆਂ।
ਨਿੱਤ ਸੜਾਂ ਸੱਜਨ ਦੇ ਬਿਰਹਾਂ,
ਬਣ ਧੂੰ ਅਕਾਸ਼ੇ ਚੜ੍ਹੀਆਂ ॥

ਨਿੱਤ ਏਹ ਨੈਨ ਵਸੀਂਦੇ ਦਿੱਸਨ,
ਤੇ ਨਿੱਤ ਇਹ ਘੈਲ ਕਰਾਵਨ।
ਵੇਖਨ, ਕੋਹਿਨ, ਪਰੇ ਹਟ ਥੀਵਨ,
ਦੋ ਭੋਲੇ ਖੇਡ ਖਿਡਾਵਨ।
ਨਾ ਏਹ ਤੋੜ ਨਿਭਾਵਨ ਜੋਗੇ,
ਤੇ ਨਾਂ ਛਡ ਜੀ ਨੂੰ ਜਾਵਨ।
ਨੈਨਾਂ ਰਲ ਮਿਲ ਪਾਏ ਝਮੇਲੇ,
ਤੇ ਫਾਥੇ ਜੀ ਕੁਹਾਵਨ ॥



## ਆਪ ਗਵਾਈਏ ਤਾਂ ਸ਼ੌਹੁ ਪਾਈਏ

ਜ਼ੇ ਤੇ ਜਾਵਨਾ ਯਾਰ ਦੀ ਗਲੀ ਅੰਦਰ,
ਗਲਾ ਕਟਣੇ ਦਾ ਗਿਲਾ ਛੋੜੀਏ ਜੀ।
ਜਿੰਦ ਜਾਨ ਤੋਂ, ਜਾਨ ਅੰਵਾਨ ਪਿਆਰੇ,
ਮਿਲਨ ਜਾਣ ਲਈ ਮੂੰਹ ਮੋੜੀਏ ਜੀ।
ਜੋ ਜਾਨ ਦੇ ਨਾਲ ਨੇਂ ਜਾਨ ਰੱਖਨ,
ਕਦੋਂ ਜਾਨੀ ਨੂੰ ਜਾਨ ਉਹ ਲੋੜੀਏ ਜੀ।
ਇਕ ਯਾਰ ਦੇ ਸਿੰਘ ਦੀਦਾਰ ਲਈ,
ਕੁਲ ਜਗ ਜਹਾਨ ਵਿਛੋੜੀਏ ਜੀ॥ ੧॥

ਜਿਨ੍ਹਾਂ ਭਾ ਪ੍ਰੇਮ ਦੀ ਆ ਲਗੀ,
ਭਾ ਪਈ ਉਹ ਭਾ ਨਬੇੜਦੇ ਨੀ।
ਜਿਨ੍ਹਾਂ ਇਸ਼ਕ ਦੀ ਦਰਦ ਨੇ ਕੋਹ ਦਿੱਤਾ,
ਉਹ ਦਰਦੀਆਂ ਦਰਦ ਵਛੋੜਦੇ ਨੀ।
ਜਿਨ੍ਹਾਂ ਜਿਗਰ ਦਾ ਖ਼ੂਨ ਤੇ ਮਾਸ ਖਾਧਾ,
ਆਸ ਮਧ ਕਬਾਬ ਦੀ ਛੋੜਦੇ ਨੀ।
ਜਿਨ੍ਹਾਂ ਪ੍ਰੇਮ ਦਾ ਆਨ ਕੇ ਸੰਗ ਕੀਤਾ,
ਸਿੰਘ ਸੰਗ ਜਹਾਨ ਏ ਤੋੜਦੇ ਨੀ॥ ੨॥

ਜਿਨ੍ਹਾਂ ਯਾਰ ਦੇ ਨਾਲ ਹੈ ਪ੍ਰੇਮ ਪਾਇਆ,
ਪਿਆਰ ਜਗ ਦਾ ਯਾਰ ਵਿਸਾਰਦੇ ਨੀ।
ਦਿਨੇਂ ਧਿਆਨ ਅੰਦਰ ਮੁਖ ਨੂਰ ਵਾਲਾ,
ਲਿਟਾਂ ਕਾਲੀਆਂ ਰਾਤ ਚਿਤਾਰਦੇ ਨੀ।

ਖਾਨਾ ਗ਼ਮ ਵਿਛੋੜੇ ਦੇ ਘੁਟ ਪੀਣੇ,
ਚਾ ਯਾਰ ਦੇ ਉਮਰ ਗੁਜ਼ਾਰਦੇ ਨੀ।
ਸੂਰਤ ਯਾਰ ਦੀ ਵੇਖ ਕੇ ਹੋਏ ਮੂਰਤ,
ਸ਼ੀਸ਼ੇ ਚਿੱਤ ਦੇ ਅਕਸ ਉਤਾਰਦੇ ਨੀ ॥ ੩ ॥
ਪਿਆਰ ਸਾਰ ਕਮਾਵਨਾ ਯਾਰ ਔਖਾ,
ਚਲਨਾ ਧਾਰ ਤਲਵਾਰ ਤੋਂ ਪਾਰ ਹੋਕੇ।
ਗਲਾ ਕੱਟਸੀ ਫੁਲ ਦੇ ਵਾਂਗ ਜੇਕਰ,
ਗਲੇ ਮਿਲਸੈਂ ਯਾਰ ਦੇ ਹਾਰ ਹੋਕੇ।
ਸੂਲੀ ਚੜ੍ਹਕੇ ਵਾਂਗ ਮਨਸੂਰ ਪਿਆਰੇ,
'ਅਨਲਹੱਕ' ਕਹਿਨਾਂ ਸ਼ਰੇ ਦਾਰ ਹੋਕੇ।
ਵਿਚੋਂ ਦੂਈ ਨੂੰ ਤੁਰਤ ਮੁਕਾ ਦੇਣਾ,
ਮਿਲੇ ਯਾਰ ਨੂੰ ਆਪ ਇਕ-ਯਾਰ ਹੋਕੇ ॥ ੪ ॥
ਜਦੋਂ ਤਕ ਨਾ ਖੁਦੀ ਨੂੰ ਤੋੜ ਦੇਵੇ,
ਮਿਲਨਾ ਯਾਰ ਦਾ ਜਾਨ ਪਛਾਨ ਔਖਾ।
ਪਾਨੀ ਜੰਮ ਕੇ ਲਖ ਪਹਾੜ ਬੈਠੇ,
ਬਿਨਾਂ ਢਲੇ ਸਮੁੰਦਰੀਂ ਜਾਨ ਔਖਾ।
ਸੂਰਜ ਵਾਂਗ ਨਾ ਜਾਲਸੈਂ ਆਪ ਅਪਨਾ,
ਚਾਨਣ ਦੇਵਨਾ ਜਗ ਜਹਾਨ ਔਖਾ।
'ਸਿੰਘ'* ਆਖਦਾ ਦੂਈ ਨੂੰ ਨਾਲ ਲੈਕੇ,
ਮਿਲਨਾਂ ਯਾਰ ਸਚੇ ਤਾਈਂ ਤਾਨ ਔਖਾ ॥੫॥



* ਬੜੇ ਚਿਰਾਂ ਦੀ ਲਿਖੀ ਕਵਿਤਾ ਹੈ, ਓਦੋਂ ਉਪਨਾਮ 'ਸਿੰਘ' ਸੀ ॥

# ਪੁਛ

ਪ੍ਰੀਤਮ ਜੀ, ਤੁਸੀ ਦਸੋ ਸਾਨੂੰ,
ਕਦੀ ਸੋਜ਼ ਪ੍ਰੀਤ ਦੀ ਚਖੀ ?
ਭਾਹਿ ਇਸ਼ਕ ਦੀ ਉਡ ਚੰਗਾਰੀ,
ਕਦੀ ਬੋਲ੍ਹ ਸਬਰ ਵਿਚ ਲਗੀ ?
ਤਾਂਘ ਅਸਾਡੀ ਕਦੀ ਕਦਾਈਂ,
ਮਨ ਵਿਚ ਖਿਚ ਪਵੈਂਦੀ ?
"ਪ੍ਰੀਤ ਦੁਪਾਸੀਂ", ਆਖਨ ਸਾਰੇ,
ਪ੍ਰੀਤਮ ! ਕੀਕਰ ਰਖੀ ?



## ਪ੍ਰੀਤ ਨਹੀਂ ਲੁਕਦੀ

ਵਿਚ ਸ਼ੀਸ਼ਿਆਂ ਭੌਰ ਨਾ ਮੂਲ ਸੋਹਵਨ,
ਉਡ ਆਂਵਦੇ ਫੁਲਾਂ ਦੀ ਬਾਸ ਉਤੇ।

ਬੁਲਬੁਲ ਪਿੰਜਰੇ ਵਿਚ ਨਾਂ ਮੂਲ ਟਹਿਕੇ,
ਦਿਲ ਅਟਕਿਆ ਫੁਲਾਂ ਦੀ ਫਾਂਸ ਉਤੇ।

ਕੰਧਾਂ ਕੋਠਿਆਂ ਪ੍ਰੀਤ ਨਾ ਲੁਕੀ ਰਹਿੰਦੀ,
ਪਹਿਰੇ ਲਖ ਹੋਵਨ ਆਸ ਪਾਸ ਉਤੇ।

ਹਰੀਬੁਧ, ਲੈ ਆਸ਼ਕਾਂ ਦਰਸ ਦੇਨਾ,
ਜੇਹੜੇ ਜੀਉਂਦੇ ਪ੍ਰੀਤ ਦੀ ਆਸ ਉਤੇ॥

---

ਮਿਲੀਏ ਜਦ ਉਸ ਵਸਤ ਨੂੰ, ਜਿਸਦਾ ਜੀ ਵਿਚ ਚਾਇ।
ਛਿਨ ਮਾਤਰ ਜੀ ਸੁਖ ਹੈ, ਫਿਰ ਦੁਖਾਂ ਦੇ ਭਾਇ॥



# ਬਿਰਹਾਂ

ਬਿਰਹਾਂ ਵਿਚ ਬਿਰਆਨੀ ਹੋਵੇ,
ਤੇ ਸੋਜ਼ ਅੰਦਰ ਏ ਜਲਨਾ।

ਇਕ ਕਬਾਬ ਸੀਖਾਂ ਤੇ ਤਿੜਕਨ,
ਸ਼ਮਾਂ ਦੂਜੇ ਘੁਲ ਘੁਲ ਗਲਨਾ।

ਨਿਤ ਉਡੀਕ ਪ੍ਰੀਤਮ ਦੀ ਹੋਵੇ,
ਤੇ ਸੁਆਦ ਦਰਦ ਦੇ ਸੋਹਣੇ।

ਦੋ ਮਿਲ ਇਕ ਨਾ ਹੋਵਨ ਬਿਨ ਤਾ,
ਏਹ ਰਬੀ ਤਪਸ਼ ਈ ਮਿਲਨਾ॥



# ਪਿਆਰੇ ਦੀ ਉਡੀਕ

ਸੁੰਦਰ ਕਾਮਣ ਹਾਰ ਸ਼ਿੰਗਾਰੀ,
ਪੱਟ ਦੀ ਸੇਜ ਵਛਾਵੇ ।
ਕਲੀਆਂ ਮੁਸ਼ਕ ਨਵੇਲੀ ਭਿੰਨੀਆਂ,
ਚੁਨ ਚੁਨ ਸੇਜ ਸਜਾਵੇ।
ਬਿਨ ਮਾਹੀ ਏ ਰਸ ਦੀ ਭੌਰੀ,
ਭਨ ਪਾਸੇ ਰੈਨ ਬਤਾਵੇ।
ਪੀਤਮ ਦੂਰ, ਇਸ ਰੂਪ ਮੱਤੀ ਤੋਂ,
ਹੁਣ ਕੱਲੀ ਸੇਜ ਡਰਾਵੇ॥



# ਬਿਰਹਨੀ

ਇਕ ਬਿਰਹਾਂ ਵਿਚ ਰੱਤੀ ਰਤੀ, ਬੈਹ ਕੰਧੇ ਵੈਨ ਕਰੈਂਦੀ।
ਹੰਝੂਆਂ ਸਾਗਰ ਭਰ ਭਰ ਡਲਕੇ, ਦਰਿਆ ਵਿਚ ਡੁਬੈਂਦੀ।
ਤਾਰ ਮਾਹੀ ਵਿਚ ਬੱਧੀ ਬੇਬਸ, ਖਿਚੇ ਪਈ ਖਚੈਂਦੀ।
ਨਾ ਕੁਝ ਲੋੜ ਹੋਰ ਇਸ ਭਾਸੇ, ਇਕ ਬਿਰਹਾਂ ਨੈਂ ਤਰੈਂਦੀ॥

ਛੱਲਾਂ ਉਛਲਨ ਅੰਧ ਗੁਬਾਰਾ, ਨਾ ਸ਼ਹੁ ਨਜ਼ਰੀ ਆਵੇ।
ਮਨ ਵਿਚ ਦਰਦ ਮਾਹੀ ਦੀ ਹਰਦਮ, ਏਹ ਦੁਖ ਮੂਲ ਨਾ ਜਾਵੇ।
ਵਿਚ ਵੈਹਨਾਂ ਦੇ ਡੁਬੀ ਬਿਰਹਨ, ਟਪ ਟਪ ਵਾਜ ਸੁਨੈਂਦੀ।
ਦੂਰੋਂ ਸ਼ਹੁ ਬੇੜੀ ਵਿਚ ਆਵੇ, ਰਾਹ ਪੀਤਮ ਅਖ ਲਾਵੇ॥

ਕੁੰਡੀ ਇਸ਼ਕੇ ਵਾਲੀ ਸੰਘ ਵਿਚ, ਮਾਹੀ ਡੋਰ ਖਿਚਾਵੇ।
ਵਿਚ ਰਜ਼ਾ ਦੇ ਰਾਜ਼ੀ ਹਰਦਮ, ਜਿੰਦ ਮਾਹੀ ਵਾਗ ਵਗਾਵੇ।
ਹਉਮੈ ਸਾੜ ਨਿਮਾਨੀ ਖੰਬ ਜਿਉਂ, ਵਾਉ ਇਸ਼ਕ਼ ਦੀ ਖੇਡੇ।
ਚਾਹੇ ਉਡਾ ਓਹ ਦੂਰ ਲਿਜਾਵੇ, ਚਾਹੇ ਪੀਤਮ ਗਲ ਲਾਵੇ॥



# ਵਿਛੋੜਾ

ਪ੍ਰੀਤਮ ਜੀ ਸਾਨੂੰ ਛਡ ਅਕੱਲੇ,
ਹੁਣ ਦੂਰ ਕਿਥੇ ਨੂੰ ਵਹਿੰਦੇ।
ਵੈਰੀ ਵੇਖ ਵੇਖ ਨਿਤ ਸੜਦੇ,
ਜਿ ਯਾਰ ਦੋ ਮਿਲ ਕਰ ਬਹਿੰਦੇ।
ਵਸਲ ਕਿਦਾਈਂ, ਨਿਤ ਰਹੇ ਵਿਛੋੜਾ,
ਅੰਬਰ ਖੇਡ ਏਹਾਈ ।
ਮਾਨੀ ਯਾਰ ਸਦਾ ਰੰਗ ਰਲੀਆਂ,
ਅਸੀਂ ਮੌਜ ਹਿਜਰ ਦੀ ਲੈਂਦੇ॥



# ਬਿਰਹਾਂ

ਵਾਰ ਘਤਾਂ ਮੈਂ ਆਪਾ ਇਸਤੋਂ,
ਜੋ ਯਾਦ ਯਾਰ ਦੀ ਦੱਸੇ।
ਮੈਂ ਰੋ ਰੋ ਝੜੀਆਂ ਲਾਵਾਂ ਸਾਵਨ,
ਉਹ ਸੁਖ ਸੁਖਾਈਂ ਵਸੇ ।
ਬਿਰਹਾਂ ਮੇਰਾ, ਮੈਂ ਬਿਰਹਾਂ ਦੀ,
ਪ੍ਰੇਮ ਗੁਵਾਈ ਦੂਈ ।
ਨਿਤ ਦੀ ਖਿਚ, ਮਾਹੀ ਦੀ ਕੁੰਡੀ,
ਜੋੜ ਜਾਨੀ ਵਲ ਰਖੇ ॥



## ਅਜ ਕਲ ਦੇ ਆਸ਼ਕ

ਲਾ ਲੈਣੀ ਏਹ ਸੌਖੀ ਜਾਤੀ, ਔਖੀ ਤੋੜ ਨਿਭਾਣੀ।
ਨਾਹੀਂ ਹੱਟ ਬਾਜ਼ਾਰ ਵਕੈਂਦੀ, ਜੇ ਘਿਣ ਆਵਾਂ ਦੱਮੀਂ।
ਦੋ "ਪੈਗ" ਪੀਕੇ ,ਰੰਡੀ ਉਤੇ, ਆਸ਼ਕ ਹੁੰਦੇ ਸਾਰੇ।
ਜੇ ਕੋ ਭੇਟ ਸੀਸ ਦੀ ਮੰਗੇ, ਤੌਬਾ, ਤੇ ਹਥ ਕੰਨੀਂ॥



# ਨੀਂਦਰ

ਮਿਠੀ ਮਿਠੀ ਨੀਂਦਰੇ, ਭਾਵੇ ਜਗ ਜਹਾਨ,
ਥਕੇ ਮਾਂਦੇ ਮਿਹਨਤੀ, ਸੌਂਕੇ ਸੁਖ ਮਨਾਨ।

ਬਾਹਰੋਂ ਦਿਸ਼ਟੀ ਖਿਚ ਕੇ, ਅੰਦਰ ਸੁਨ ਸਮਾਨ,
ਸੁਤੇ ਜਾਗਨ, ਨੀਂਦੜੀ, ਰਿਸ਼ੀ ਮੁਨੀ ਤੈਂ ਚਾਹਣ।

ਗ਼ਾਫਲ ਕਰਕੇ ਸਟਦੀ, ਜਿਸ ਛੋਹ ਜਾਏ ਆਨ,
ਅਖ ਨਾ ਡਿਠਾ ਰੂਪ ਨੀ, ਕੀ ਗੁਣ ਸਭ ਕੁਰਬਾਨ ?

ਨੈਨੀ ਨੈਨ ਮਿਲਾਏ ਬਿਨ, ਕੁਠੇ ਲਖ ਜਵਾਨ,
ਸੋਹਣੀ ਭਰੀ ਖ਼ੁਮਾਰ ਦੀ, ਫੈਲੀ ਮੁਸ਼ਕ ਜਹਾਨ॥



# ਅਛੂਤ ਦੀ ਨੇਹੁੰ

{ਟੇਕ—ਹਾਇ ਮੈਂ ਮੰਗਤੀ, ਵਾਇ ਮੈਂ ਮੰਗਤੀ, ਮੰਗਤੀ ਤੇਰੇ ਦਰ ਦੀ ਵੇ}

ਤੂੰ ਬਖ਼ਸ਼ਿੰਦਾ, ਕਰਮ ਕਰਿੰਦਾ,
ਮੇਹਰ ਤੇਰੀ ਦਿਲ ਧਰਦੀ ਵੇ।
ਕੈਨੂੰ ਕੂਕ ਸੁਣਾਵਾਂ ਦਿਲ ਦੀ,
ਮੂੰਹ ਢਕੇਂਦੀ ਡਰਦੀ ਵੇ।
ਕੀਕਨ ਆਖਾਂ "ਵਾਰ ਘਤੀ ਮੈਂ,
ਆਪਾ ਤੈਥੋਂ" ਸ਼ਾਮਾਂ ਵੇ!
ਤੂੰ ਚਹੁ ਕੂੰਟੀ ਰਾਜ ਕਰਾਵੇਂ,
ਮੈਂ ਬੰਦੀ ਨੀਵੇਂ ਧਾਮਾਂ ਵੇ ॥੧॥

ਡਰਦੀ ਡਰਦੀ ਕੋਲ ਨ ਆਵਾਂ,
ਮਤ ਪਰਛਾਵਾਂ ਛੋਵੇ ਤੈਂ।
ਮੈ ਅਛੂਤ ਦੀ ਜਾਤ ਨਕਾਰੀ,
ਉਭਰਾਂ, ਨਜ਼ਰ ਕਰੇਂ ਜੇ ਤੈਂ।
ਦਿਲ ਵਿਚ ਵਾਸ ਰਖੇਂ ਤੂੰ ਮੇਰੇ,
ਮੈਲੀ ਕੋਠੀ, ਚਾਨਣ ਵੇ।
ਬਾਹਰ ਹਵਾੜ ਕਢਾਂ ਨਾਂ ਮੂਲੋਂ,
ਮਤ ਤੈਂ ਲਾਜਲ ਲਾਵਨ ਵੇ ॥੨॥

ਨੈਨ ਤੇਰੇ ਦੀ ਕਿਰਨ ਜੇ ਛੂਹਵੇ,
ਜ਼ੱਰਾ ਸੂਰਜ ਚਮਕ ਪਵੇ ।
ਲੋਹਾ ਥੀਵੇ ਉਤਮ ਜਗ 'ਚਿ,
ਜੇ ਹੱਥ ਪ੍ਰੀਤਮ ਖੜਗ ਧਰੇ ।
ਤੂੰ ਆਗਾਸੀ ਵਸੈਂ ਮੇਰੇ,
"ਮੈਂ ਕੀ ਆਖਾਂ 'ਤੈ:" ਦਸ ਸਹੀ ?
ਪਿਆਰਾ ਪ੍ਰੀਤਮ ਕਹਿਣੋ ਡਰਦੀ,
ਮਤ ਇਹ ਪ੍ਰੀਤ ਅਛੂਤ ਰਹੀ ॥ ੩ ॥

ਨੀਵੀਂ, ਨੀਵੀਂ, ਨੀਵੀਂ, ਮੈ ਆਂ,
ਉਚਾ ਤੂੰ ਅਗੱਮ ਰਹੇਂ ।
ਬੇਹੱਦ ਉਚਾ, ਬੇਹਦ ਨੀਵੀਂ,
ਬੇਹੱਦ ਦੋਵੇਂ ਪਾਰ ਪਏ ।
ਰਾਤੀ ਚੁਪ ਚਪੀਤਾ ਆਵੇਂ,
ਮਨ ਵਿਚ ਡਰ ਕੀ ਲੋਕਾਂ ਦਾ ।
ਸੋਮਾ ਪਿਆਰ ਪ੍ਰੀਤ ਦਾ ਤੂੰਹੀ,
ਮਹਿਲ ਛਡੇ, ਸੁਖ ਝੋਕਾਂ ਦਾ ॥ ੪ ॥

ਦੋਹੜਾ—
ਇਕ ਤੋਂ ਇਕ ਚੜ੍ਹੰਦੀਆਂ, ਸੇਜ ਸੰਗਾਰ ਕਰੈਨ ।
ਲਖਾਂ ਹਾਰ ਸੰਗਾਰੀਆਂ, ਤੈਂ ਦਰ ਹਾਜ਼ਰ ਰਹਿਨ ।
ਉਚ ਕੁਲੀਨ ਸ਼ਾਹਜ਼ਾਦੀਆਂ, ਪਾਨੀ ਤੈਂ ਭਰੈਨ ।
ਇਕ ਨਮਾਣੀ ਭੀਲਨੀ, ਬਹਿ ਗੁਠ ਝੁਰਦੀ ਨੈਨ ॥

ਪ੍ਰੀਤਮ ! ਪ੍ਰੀਤ ਨਾ ਲੁਕਦੀ ਮੂਲੋਂ,
ਨਸ਼ਰ ਕਰਾਵੇ ਭਾਹ ਬਲੇ ॥ ੫ ॥

ਭਾਂਬੜ ਮਚਨ ਦੋਵਲੀਂ ਦਿਸਨ,
ਕਿਥੇ ਲੁਕਸੈਂ ਦਸ ਵਲੇ ।
ਸੇਜ ਨ ਮੰਗਾ ਪਿਆਰ ਨ ਮੰਗਾ,
ਮੰਗਾਂ ਦਰਸ ਤਿਹਾਰਾ ਵੇ ।
ਲਾਟ ਨੂਰਦੀ ਨਿਤ ਨਿਤ ਦੇਖਾਂ,
ਦਰਸਨ ਤੇ ਜਿੰਦ ਵਾਰਾਂ ਵੇ ॥ ੬ ॥

---

ਮਣੀਂ ਮੌਜ ਬਹਾਰਾਂ ਉਹਨਾਂ,
ਜੋ ਤੈਂ ਸ਼ਾਨ ਬਧਾਵਨ ਜੀ ।
ਲਾਵੀਂ ਨਾ ਕੁਲ ਲਾਜ ਧਰਮ ਮੈਂ,
ਧਿਆਨ ਛਡੀਂ, ਜੋ ਚਾਹਵਨ ਜੀ ।
ਪਰ ਇਕ ਬਖਸ਼ਸ਼ ਬਖਸ਼ੀਂ ਮੈਨੂੰ,
ਸੋਜ਼ ਦਿਲੇ ਦੀ ਬਿਰਹਾਂ ਜੀ ॥
ਤਾਂਘ ਤੇਰੀ ਵਿਚ ਮਗਨ ਰਹਾਂ ਮੈਂ,
ਮੇਹਰ ਕਰੇ ਤਾਂ ਤਰੀਆਂ ਜੀ ॥ ੭ ॥

---

ਸੁਤੀ ਭੀਲਣ ਰੈਨ ਹਨੇਰੀ,
ਕਾਲੀ ਘਟਾ ਡਰਾਵੇ ਜੀ ।
ਝੁੱਗੀ ਕਖਾਂ ਵਾਲੀ, ਝੀਬਾਂ,
ਬਿਜਲੀ, ਮੀਂਹ, ਛੁਹਾਵੇ ਕੀ ?
੯

ਤ੍ਰਬਕ ਉਠੀ ਤੇ ਉਠੀ ਬੈਠੀ,
ਕਖਾਂ ਝਖੜ ਸੈਹਨਾ ਕੀ ?
ਰਾਹੀ ਬਾਹਰ ਖੜਾ ਨਿਮਾਣਾ,
ਕਹੇ, ਹਟ ਪਿਛੇ, ਆਵੋ ਜੀ ॥ ੮ ॥

ਧੋਤੀ, ਤਿਲਕ ਜਨੇਊ ਡਿਠਾ,
ਦ੍ਵਿਜ ਏ, ਬਾਹਰੇ ਨੱਠ ਗਈ।
ਮਤ ਪਰਛਾਵਾਂ ਛੋ ਕਰ ਮੰਦਾ,
ਧਰਮ ਗਵਾਇ, ਦੂਰ ਖੜੀ।
ਅੰਦਰ ਆਵੋ, ਅੰਦਰ ਆਵੋ,
ਕਿਉਂ ਭੀਲਨ ਹੁਣ ਦੂਰ ਖੜੀ ?
ਪ੍ਰੀਤ ਤੇਰੀ ਨੀ ਸ਼ਾਮੇ ਭਾਈ,
ਹੁਣ ਤੂੰ ਉਚੀ ਹੂਰ ਪਰੀ ॥ ੯ ॥

ਭੀਲਨ ਅਖਾਂ ਮੀਟ ਦਿਲੇ ਵਿਚ,
ਸਾਉਂਲੇ ਧਿਆਨ ਲਵਾਏ ਰਹੀ।
ਅਚਰਜ ਖੇਡ ਮਹਿਲਾਂ ਵਿਚ ਦੇਖੇ,
ਸੁੰਵੀਆਂ ਸੇਜਾ ਦਸ ਪਈ।
ਉਠ ਉਠ ਵੈਨ ਕਰਾਵਨ ਰਤੀਆਂ,
ਚੰਨ ਸੂਰ ਜਿਨ ਵੇਖਛਿਪੇ।
ਛਡ ਗਿਆ ਸ਼ਾਮ ਘੰਘੋਰ ਘਟਾ 'ਚਿ,
ਕਾਮ ਅਗਨ 'ਚਿ ਸੜਨ ਸੜੇ ॥ ੧੦ ॥

ਨਠਾ ਭੱਜਾ ਸ਼ਾਮ ਉਹ ਜਾਂਦਾ,
ਬਨ, ਜੰਗਲ, ਵਿਚ ਬਰਖਾ ਦੇ ।
ਸਿੱਲੇ ਕਪੜੇ ਜਾਇ ਖੜੋਤਾ,
ਝੋਕ ਕਖਾਂ ਦੀ ਕੋਲ ਵਲੇ ।
ਖੋਲ ਨੀ ਭੀਲਨ! ਬੋਲ ਨੀ ਭੀਲਨ !!
ਦਰ ਤੇਰੇ ਤੇ ਆਨ ਖੜੇ ।
ਕਿਉਂ ਖੜੋਤੀ ਪਰੇ ਪਰੇਰੇ,
ਕੀ ਡਰ ਤੈਨੂੰ ਲਾਜ ਕੁੜੇ ॥ ੧੧ ॥

ਅਖ ਖੁਲੀ ਜਦ ਭੀਲਨ ਦੇਖੇ,
ਘਰ ਵਿਚ ਸ਼ਾਮ ਪਿਆਰੇ ਨੀ ।
ਡਰਦੀ ਮੂਲ ਨ ਜਾਵੇ ਨੇੜੇ,
ਮੈਂ ਨੀਵੀਂ, ਉਚਿਆਰੇ ਨੀ ।
ਬਾਂਹ ਪਕੜ ਲਈ ਸ਼ਾਮ ਭੀਲਨੀ,
ਘੁਟਕੇ ਛਾਤੀ ਲਾਇ ਲਈ ।
ਛੂਤ ਅਛੂਤ ਗਵਾਈ ਸਾਰੀ,
ਪ੍ਰੀਤ ਕਰੀ ਸ਼ੌਹੁ ਆਇ ਮਿਲੀ ॥ ੧੨ ॥

ਨਿੰਹੁ ਨਾਂ ਜਾਨੇ ਉਚਾ ਨੀਵਾਂ,
ਨਾ ਕੁਲ ਧਰਮ ਧਿਆਨ ਧਰੇ।

ਜਿਸ ਨੂੰ ਰੱਬੀ ਦਾਤ ਮਿਲੀ ਏ,
ਧਨ ਉਹ ਧਨ, ਉਸ ਭਾਗ ਵਲੇ।

ਆਪਾ ਵਾਰ ਕਰੋ ਸ਼ੌਹੁ ਸੇਵਾ,
ਤਾਂ ਸ਼ਹੁ ਨਾਰੀ ਪਿਆਰ ਧਰੇ।

"ਬੁਧਹਰੀ" ਇਕ ਰਮਜ਼ ਪਛਾਤੀ,
ਪ੍ਰੀਤਮ ਛੋਹਕਰ ਪ੍ਰੀਤ ਮਿਲੇ ॥ ੧੩ ॥



---

ਨੋਟ—ਸ਼ਾਮ ਨਾਲ ਭੀਲਨੀ ਦਾ ਪਿਆਰ ਕੇਵਲ ਪ੍ਰੇਮ ਦੀ ਇਕ ਉੱਚੀ ਦਸ਼ਾ ਵਰਨਨ ਕਰਨ ਲਈ ਲਿਖਿਆ ਹੈ।

# ਆਸ਼ਕ ਲਈ ਚਾਨਣੀ

ਵਾਹ! ਰਾਤੀ ਸੋਹਵੇ ਚਾਨਣੀ, ਅੰਬਰ ਭਰੇ ਸਤਾਰੇ।
ਆਸ਼ਕ ਮਸਤ ਨੈਨਾਂ ਮਧ ਪੀਕੇ, ਨਿਤ ਮੁਖੜਾ ਚੰਨ ਚਤਾਰੇ।
ਭਗਤੀ,ਜ਼ੁਹਦ ਡੁਬੇ ਵਿਚ ਸਾਗਰ,ਮਧੁ ਲਿਸ਼ਕੇ ਵਿਚ ਪਿਆਲੇ
ਇਕੋ ਧਰਮ ਇਮਾਨ ਆਸ਼ਕ ਦਾ, ਹਰੀਬੁਧ ਪ੍ਰੀਤਮ ਵਾਰੇ॥

ਚੰਨਾ ਤੇਰੀ ਚਾਨਣੀ, ਜਗ ਭਾਵੇਂ ਚਿਤ ਆਇ।
ਦਿਲ ਦੀ ਤਪਸ਼ ਗਵਾਂਵਦੀ, ਗਲ ਮਿਲਕੇ ਠੰਡ ਪਾਇ।
ਵਡਭਾਗੀ ਵਿਚ ਮੌਜ ਦੇ, ਮਿਲ ਮਿਲ ਕਰਨ ਕਲੋਲ।
ਨੇਹੀਂ ਬਿਰਹਾ ਕੁਠੜਾ, ਤਕ ਤਕ ਤੈਂ ਤਰਸਾਇ॥

ਫੁਲ, ਫੁਲਵਾੜੀ, ਤਾਰਸੁਰ, ਭੁਆਰ, ਫੁਆਰੇ, ਲਖੁ।
ਜੇ ਨਿਹੀਂ ਪ੍ਰੀਤਮ ਕੋਲ ਊਇ, ਤਾਂ ਸਭ ਝੂਠੀ ਦਖੁ।
ਚੰਨਾ, ਤੈਨੂੰ ਵੇਖਕੇ ਏ ਜੀ ਚਾਵੇ ਝਬ।
ਘੁਟਕੇ ਤੈਂ ਗਲ ਲਗ ਰਹਾਂ, ਮਤ ਚੰਨ ਪ੍ਰੀਤਮ ਲੇਵਾਂ ਲਭੁ॥

ਚੰਨਾ, ਮੀਤ ਪੁਰਾਨਿਆਂ, ਪਕਾ ਕਰੀਂ ਕਰਾਰ।
ਨਾ ਵਧ ਘਟ ਤੂੰ ਸੋਹਣਿਆ, ਪੂਰਨ ਰਹਿ ਇਕ ਸਾਰ।
ਤਾਰੇ ਚੰਨ ਅਕਾਸ ਦੇ, ਸਭ ਰੁਸ਼ਨਾਈ ਖੇਡ।
ਤੂੰ ਆਪੇ ਸੂਰਜ ਨੂਰ ਦਾ, ਸਭ ਪਰਛਾਵੇਂ ਭੇਦ॥

ਸੁੰਦਰਤਾ ਜੋ ਵੇਖਦਾ, ਮਨ ਤੇਰੇ ਪਰਭਾਉ।
ਜੇ ਸਚੁ ਸੁੰਦਰ ਵੇਖਣਾ,ਨੈਨਾਂ ਦਰ ਉਲਟਾਉ॥



# ਪ੍ਰੀਤਮ ਤਾਂਘ

ਖੜੀ ਉਡੀਕਾਂ ਮਾਹੀ ਨੂੰ, ਕਦ ਘਰ ਆਵੇ ਯਾਰ ।
ਜਿੰਦ ਵਛਾਵਾਂ ਵਾਟ ਤੇ, ਅਖ ਧੀਰੀ ਰਾਹ ਧਾਰ।
ਜਿੰਦ ਜਾਨ ਸਰਵੰਸ ਮੈਂ, ਦੇਵਾਂ ਖੜੀ ਲੁਟਾਇ ।
ਜੇ ਜਾਣਾਂ ਸ਼ਹੁ ਪ੍ਰੇਮ ਦੀ, ਮੈਂ ਵਲ ਝਾਤੀ ਪਾਇ ॥

ਸਈਏ ਜਾ ਕਹੁ ਮਾਹੀ ਨੂੰ, ਡਰਦੀ ਧਰਾਂ ਨ ਪੈਰ ।
ਦੂਤੀ ਮਤ ਕੋਈ ਵੇਖਕੇ, ਆਨ ਜਗਾਵੇ ਵੈਰ ॥



# ਨਿਹੁੰ

ਤਿਖੇ ਨੈਨ ਜਾਨੀ ਦੇ ਅੜੀਏ,
ਜਾਨ ਅੜੀ ਏ ਜਾਣੀ।
ਮਸਤ ਹੋਈ ਮੈਂ ਵੇਖ ਕਟੋਰੇ,
ਛਲਕੇ ਮਧੁ ਨੂਰਾਨੀ ।
ਨੈਨ ਨੈਂਨਾਂ ਨੂੰ ਅੰਦ ਪਛਾਨਣ,
ਹੋਵੇ ਸਾਂਝ ਪੁਰਾਨੀ ।
ਨਾ ਮੈਂ ਕੀਤਾ, ਕੀ ਮੈਂ ਦਸਾਂ,
ਸੌਦਾ ਅਜਬ ਰਬਾਨੀ ॥

ਮਨ ਦਿਤਾ ਰਿਣੁ ਲਈ ਨਿਹੁੰ ਦੀ,
ਇਸ਼ਕੇ ਹੱਟ ਵਿਕਾਨੀ ।
ਲੋਕੀ ਆਖਣ, ਲੁਟੀ ਨੀ ਮੈਂ,
ਮੈਂ ਜਾਣਾ ਇਹ ਸਸਤਾ ਨੀ।
ਇਹ ਸੌਦਾ ਵਡ ਭਾਗੀ ਮਿਲਦਾ,
ਕਿਉਂ ਅੜੀਏ ਪਛਤਾਨੀ।
ਇਕੋ ਰਮਜ਼ ਨੈਨਾਂ ਦੀ ਉਤੇ,
ਵਾਰਾਂ ਦੋਇ ਜਹਾਨੀ ॥

ਨੂਰੀ ਮੱਥਾ, ਬਰਵਟੇ ਕਾਲੇ,
ਇੰਦਰ ਧਨਸ਼ ਖਚਾਇਆ।
ਬਾਨ ਪ੍ਰੇਮ ਦਾ, ਨੋਕ ਫੁਲਾਂ ਦੀ,
ਹਿਕ ਮੇਰੀ ਵਿਚ ਲਾਇਆ।

ਹਸਦੇ ਨੀਂ, ਉਹ ਬਿਜਲੀ ਢਾਵਨ,
ਖੇਢੀਂ ਮਾਰ ਕੁਹਾਇਆ ।
ਵਾਹ ਨੂਰਾਨੀ ਸ਼ਕਲ ਸਜਨ ਦੀ,
ਨੈਣੀਂ ਆਣ ਸਮਾਇਆ ॥

ਵਾਟੇ ਖੜੀ ਉਡੀਕਾਂ ਮਹਿਰਮ,
ਦੂਰੋਂ ਨਜਰੀ ਆਇਆ ।
ਬਦਲੀਂ ਸੂਰਜ ਚੜ੍ਹੇ ਸਵੇਰੇ,
ਪੰਛੀ ਮਨ ਵਿਗਸਾਇਆ ।
ਚਾਲ ਸਜਨ ਦੀ,ਲਟਕ ਜਾਨੀ ਦੀ,
ਦੂਰੋਂ ਮਨ ਖਿਚਾਇਆ ।
ਖਿਚ ਇਲਾਹੀ ਖਿਚਦੀ ਜੀ ਨੂੰ,
ਵੰਝੀਂ ਉਛਲ ਧਾਇਆ ॥

ਜੀ ਨੂੰ ਜੀ ਪਛਾਨ ਜੀਆਂ ਦੀ,
ਜੀ ਜਾਨੀ ਵਲ ਜਾਂਦਾ ।
ਕਰ ਕਰ ਲਾਜ ਫੜਾਂ ਦੋ ਹੱਥੀਂ,
ਪਰ ਨਿਕਲ ਹਥੋਂ ਦਿਲ ਜਾਂਦਾ ।
ਨੀਂਝ ਸਜਨ ਦੀ ਰਾਹ ਵਛਾਈ,
ਅਖ ਨਾ ਝਮਕਾਂ ਮੂਲੋਂ ।
ਮਤ ਪਲ ਓਹਲੇ ਹੋ ਜਾਏ ਜਾਨੀ,
ਬੇ ਦਿਲ ਹੋ ਦਿਲ ਜਾਂਦਾ॥

—

# ਬਾਰਾਂ ਮਾਂਹ

---

## ਸ਼ਜਾਮ ਵਿਛੋੜਾ

ਸਾਵਣ—

ਸਾਵਣ ਰੁਤ ਸੁਹਾਵਣੀ, ਰਿਮ ਝਿਮ ਮੀਂਹ ਵਸੇ।
ਮੈਂ ਵਿਛੋੜੇ, ਸਾਂਗ ਨੀ, ਭੌਰਾ ਕਲੀ ਹਸੇ॥

---

ਸਾਵਣ ਆ ਹੁਣ ਝੜੀਆਂ ਲਾਈਆਂ।
ਬਾਗੀਂ ਸਈਆਂ ਪੀਘਾਂ ਪਾਈਆਂ।
ਅੰਬਾਂ ਉਤੇ ਕੋਇਲਾਂ ਆਈਆਂ।
ਮੈਂ ਘਰ ਸ਼ਾਮ ਨਾ ਆਵੇ ਨੀ।
ਸਦ ਲਿਆਵੋ ਸ਼ਾਮ ਰੰਗੀਲੇ ਨੂੰ।
ਮੇਰੇ ਸਾਂਉਲੇ ਰੰਗ ਰੰਗੀਲੇ ਨੂੰ॥

ਬਾਗਾਂ ਦੇ ਵਿਚ ਖਿੜੀਆਂ ਕਲੀਆਂ।
ਸਈਆਂ ਸਜਨਾਂ ਨਾਲੇ ਰਲੀਆਂ।
ਗਲੀਆਂ ਗਾਂਦ੍ਰਿਆਂ ਘਸੀਆਂ ਤਲੀਆਂ।
ਨਜ਼ਰੀ ਸ਼ਾਮ ਨਾ ਆਵੇ ਨੀ।
ਸਦ ਲਿਆਵੋ ਸ਼ਾਮ ਰੰਗੀਲੇ ਨੂੰ।
ਮੇਰੇ ਸਾਂਉਲੇ ਰੰਗ ਰੰਗੀਲੇ ਨੂੰ॥

ਸਾਵੇ ਪੀਲੇ ਲਾਵਣ ਝੜੀਆਂ।
ਬਾਗਾਂ ਦੇ ਵਿਚ ਪੀਘਾਂ ਚੜ੍ਹੀਆਂ।
ਮਾਣਨ ਮੌਜਾਂ ਕੋਈ ਲੈ ਛੜੀਆਂ।
ਬਿਨ ਪੀ ਸੌਣ ਨਾ ਭਾਵੇ ਨੀ।
ਸਦ ਲਿਆਵੋ ਸ਼ਾਮ ਰੰਗੀਲੇ ਨੂੰ।
ਮੇਰੇ ਸਾਂਉਲੇ ਰੰਗ ਰੰਗੀਲੇ ਨੂੰ॥

ਨੈਣਾ ਦੇ ਵਿਚ ਮੇਰੇ ਵਸਦਾ।
ਸੁਰਮੇ ਵਾਂਗੂ ਘੁਲ ਘੁਲ ਰਸਦਾ।
ਨਜ਼ਰ ਨ ਆਵੇ ਦਿਲ ਪਿਆ ਖਸਦਾ।
ਅਖ ਪੁਤਲੀ ਭੇਦ ਨਾ ਪਾਵੇ ਨੀ।
ਫੜ ਲਿਆਵੋ ਸ਼ਾਮ ਰੰਗੀਲੇ ਨੂੰ।
ਮੇਰੇ ਸੁੱਜਨ ਰੰਗ ਰੰਗੀਲੇ ਨੂੰ॥

ਭਾਦਰੋਂ—

ਭਾਦਰੋਂ ਚੜ੍ਹੇ ਭਲੇਰੜਾ, ਲੈ ਟੋਏ ਛੰਭ ਭਰੇ।
ਬਿਨ ਪਿਆਰੇ ਮਨ ਸੋਕੜਾ, ਨੈਣੀ ਨੀਰ ਤਰੇ॥

ਭਾਦਰੋਂ ਭਰ ਭਰ ਅੱਖੀਆਂ ਰੋਵਾਂ।
ਹੰਝੂਆਂ ਮੋਤੀ ਮਾਲ ਪਰੋਵਾਂ।
ਨੈਨ ਕਟੋਰੇ ਪਾਣੀ ਢੋਵਾਂ।
ਮਤ ਮਨ ਚਾਹਵੇ ਦਾਸੀ ਨੂੰ।
ਜਾ ਘਲੋ ਸ਼ਾਮ ਅਬਿਨਾਸ਼ੀ ਨੂੰ।
ਕਹੋ, ਛਡੇ ਹੁਣ ਹਾਸੀ ਨੂੰ॥

ਮਨ ਮੇਰੇ ਦੀਆਂ ਖਿਚੀਆਂ ਡੋਰਾਂ।
ਵਲ ਛਲ ਕਰਕੇ ਦਸੀਂ ਹੋਰਾਂ।
ਮੁਠੀ ਮੈ, ਜਾ ਰਲਿਓਂ ਚੋਰਾਂ।
ਹਸ ਹਸ ਮਾਰ ਨਾ ਫਾਸੀ ਨੂੰ।
ਹਿਕ ਲਾ ਵੇ ਸ਼ਾਮ ਇਸ ਦਾਸੀ ਨੂੰ।
ਦੇ ਅਮ੍ਰਿਤ ਬੂੰਦ ਇਕ ਪਿਆਸੀ ਨੂੰ।

ਸਾਂਉਲੇ ਦੇ ਦੋ ਨੈਨ ਕਟਾਰੀ।
ਚਮਕਨ ਤਾਰੇ ਰਾਤ ਹਿਨਾਰੀ।
ਲਿਸ਼ਕੇ ਬਿਜਲੀ ਘਟਾ ਲੈ ਕਾਰੀ।
ਭੈ ਆਵੇ ਔਜੜ ਵਾਸੀ ਨੂੰ।
ਮੈਂ ਮੋਈ ਨਾ ਮਾਰ ਨਿਰਾਸੀ ਨੂੰ।
ਆ ਸਾਈਆਂ ਆ ਮਿਲ ਦਾਸੀ ਨੂੰ॥

ਰਾਤ ਹਨੇਰੀ ਜੰਗਲ ਫਿਰਦੀ।
ਬੱਦਲ ਗਰਜੇ ਲਿਸ਼ਕੇ ਡਰਦੀ।
ਮਤ ਹੋਏ ਕਾਲਾ, ਪੈਰ ਨਾ ਧਰਦੀ।
ਢੂੰਡਾਂ ਸ਼ਾਮ, ਬਨਵਾਸੀ ਨੂੰ।
ਸ਼ੌਹੁ ਲਾਵੇ ਆ ਗਲ ਦਾਸੀ ਨੂੰ।
ਇਸ ਭੁਲੀ, ਪ੍ਰੇਮੇ ਫਾਸੀ ਨੂੰ॥

ਅੱਸੂ—

ਅੱਸੂ ਤਪੇ ਤਪਾਵਲੀ, ਦਾਰੂ ਦੁਖ ਖੜੇ।
ਮੈਨੂੰ ਤਾਪ ਵਿਛੋਰੜਾ, ਪੀ ਬਿਨ ਕੌਣ ਹਰੇ।

---

ਅੱਸੂ ਤਾਪ ਵਿਛੋੜਾ ਚੜ੍ਹਿਆ।
ਮਾਹੀ ਜਾਂਦੇ ਨਾਲ ਨਾ ਖੜਿਆ।
ਮੈਂ ਲਜ ਮਾਰੀ ਹਥ ਨਾ ਫੜਿਆ।
ਪਾ ਫੇਰਾ ਸ਼ਾਮ ਪਿਆਰੇ ਵੇ।
ਆਉ ਭੁਲੀ ਬਖਸ਼ਨ ਹਾਰੇ ਵੇ।
ਮੇਰੇ ਮੋਹਣ ਸ਼ਾਮ ਪਿਆਰੇ ਵੇ।

ਇਸ ਤਾਪੇ ਮਾਰ ਮੁਕਾਈ ਵੇ।
ਕੁਲ ਜਗ ਦੀ ਸਾਰ ਭੁਲਾਈ ਵੇ।
ਇਕ ਪ੍ਰੇਮ ਵਾਲੀ ਸੁਰ ਲਾਈ ਵੇ।
ਮਨ ਖਿਚਿਆ ਬੰਸੀ ਵਾਲੇ ਵੇ।
ਉਸ ਸਉਲੇ ਸੋਹਣੇ ਕਾਲੇ ਵੇ।
ਮੇਰੇ ਮੋਹਣ ਸ਼ਾਮ ਪਿਆਰੇ ਵੇ॥

ਮਨ ਬੰਸੀ ਦੀ ਸੁਰ ਵਸ ਗਈ।
ਮੇਰੇ ਲੂੰ ਲੂੰ ਦੇ ਵਿਚ ਧਸ ਗਈ।
ਜਗ ਰਚਨਾ ਦੇ ਵਿਚ ਰਸ ਗਈ।
ਸੁਰ ਪਿਆਰੇ, ਜਗ ਸਹਾਰੇ ਵੇ।
ਸਭ ਅੰਦਰ ਬਾਹਰ ਵਾਰੇ ਵੇ।
ਮੇਰੇ ਮੋਹਣ ਸ਼ਾਮ ਪਿਆਰੇ ਵੇ॥

ਕੋਈ ਜੋਬਨ ਕਰਦੀ ਮਾਨ ਪਈ।
ਕੋਈ ਵਿਦਿਆ,ਧਨ ਅਭਿਮਾਨਪਈ।
ਕੋਈ ਸੁਰਤ ਟਿਕਾਵੇ ਧਿਆਨ ਪਈ।
ਮੈ ਨਿਰਗੁਣ ਬੰਸੀ ਵਾਰੇ ਵੇ।
ਮੈ ਤੇਰੀ ਤਾਰਨ ਹਾਰੇ ਵੇ।
ਮੇਰੇ ਮੋਹਣ ਸ਼ਾਮ ਪਿਆਰੇ ਵੇ॥

ਕੱਤਕ—

ਕਤਕ ਨਾਵਨ ਨੀਰ ਕੋ, ਮੈ ਜਲ ਨੈਨ ਤਰਾਂ।
ਰੱਖਣ ਕੋਈ ਇਕਾਦਸੀ ਮੈਂ ਭੁਖ ਪੀਆ ਮਰਾਂ॥

---

ਕਤਕ ਕਰਮ ਨਕਰਮੇ ਹਾਏ।
ਹੁਣ ਸੰਜੋਗਾਂ ਦੋਸ਼ ਨ ਕਾਏ।
ਮੈ ਪ੍ਰੀਤਮ ਬਿਨ ਮਰਦੀ ਮਾਏ।
ਸ਼ਾਮਾ ਨਾ ਮਨੋ ਵਿਸਾਰੀਂ ਵੇ।
ਪਲ ਆ ਮਿਲ ਮੈ ਬਲਿਹਾਰੀ ਵੇ।
ਤੂੰ ਘਟ ਘਟ ਦੇਹ ਦਰਸਾਰੀ ਵੇ॥

ਮੈਨੂੰ ਹਰਦਮ ਤੇਰਾ ਮਾਨਵਲੇ।
ਤੂੰ ਕਰਦਾ ਨਹੀ ਧਿਆਨ ਵਲੇ।
ਸਭ ਵਰਤ ਦਾਨ ਇਸ਼ਨਾਨ ਵਲੇ।
ਤੇਰੇ ਅਰਪਨ ਮੰਨੀ ਹਾਰੀ ਵੇ।
ਛਡ ਖੇਢ ਏਹ ਸ਼ਾਮ ਨਿਕਾਰੀ ਵੇ।
ਹਸ ਖੇਡ, ਮੇਰੇ ਨਾਲ ਵਾਰੀ ਵੇ॥

ਕਿਉਂ ਸ਼ਾਮਾ ਪ੍ਰੀਤ ਵੰਞਾਈ ਊ।
ਕੀ ਰਸ ਪ੍ਰੇਮ ਸੁਕਾਈ ਊ।
ਮੇਰੀ ਪ੍ਰੀਤ ਕਿਆਰੀ ਵਾਹੀ ਊ।
ਤੇਰੇ ਪ੍ਰੇਮ ਦੀ ਪਤ-ਝੜ ਮਾਰੀ ਵੇ।
ਹੁਣ ਆ ਮਿਲ ਮੀਤ ਮੁਰਾਰੀ ਵੇ।
ਮੇਰੇ ਆਨ ਬਾਨ ਬਨਵਾਰੀ ਵੇ॥

ਹੁਣ ਕੋਇਲ ਬਾਗੋਂ ਚਲੀ ਵੇ।
ਕੀ ਵੰਝਲੀ ਦੀ ਸੁਰ ਢਿਲੀ ਵੇ।
ਕਿਉਂ ਬੋਲ ਸ਼ਾਮ ਚੁਪ ਮਲੀ ਵੇ ?
ਵਾ ਵੰਝਲੀ ਫੇਰ, ਮੈ ਵਾਰੀ ਵੇ।
ਹੁਣ ਬੋਲ ਕੇ ਬੋਲ ਨਾ ਹਾਰੀਂ ਵੇ।
ਕਰ ਪ੍ਰੇਮ ਨ ਪ੍ਰੀਤ ਵਿਸਾਰੀਂ ਵੇ॥

ਦੋਹਰਾ—

ਕਤਕ ਕਰ ਗਏ ਕੂਚ ਹੁਣ ਗਰਮੀ ਦੂਰ ਗਈ।
ਜੋਬਨ ਝੜਿਆ ਬਾਗ 'ਚੋਂ ਪਤ ਝੜ ਆਣ ਵੜੀ॥

—ਃ—ਃ—

ਮਘਰ—

ਮਘਰ ਮਨ ਵਿਚ ਤਾਂਘ ਏ, ਰਹੀ ਉਡੀਕ ਖੜੀ।
ਗੇਂਦਾ ਗੁੱਟਾ ਖਿੜ ਰਿਹਾ, ਨਾ ਮਨ ਕਲੀ ਖਿੜੀ॥

---

ਮਘਰ ਮਨ ਵਿਚ ਚਾ ਘਨੇਰਾ।
ਸ਼ਾਮ ਪਾਏ ਹੁਣ ਆ ਕਦ ਫੇਰਾ।
ਤਾਵਾਂ ਨੇ ਹੁਣ ਚਾਇਆ ਡੇਰਾ।
ਮੈ ਦਿਲ ਚਾਉ ਨ ਜਾਵੇ ਨੀ।
ਕਦ ਮਨ ਮੋਹਨ ਹੁਣ ਆਵੇ ਨੀ।
ਜੀ ਤਪਦੇ ਵੀ ਠੰਢ ਪਾਵੇ ਨੀ॥

ਦਿਨ ਰੈਨ ਇਹੀ ਮੈ ਸੋਚ ਰਹੀ।
ਕਿਉਂ ਸ਼ਾਮ ਨਾਲ ਨਿਤ ਚਾ ਰਹੀ।
ਇਸ ਚੰਚਲ ਦੇ ਹਥ ਆ ਪਈ।
ਏਹ ਛਲੀਆ ਚੋਰ ਸਤਾਵੇ ਨੀ।
ਕਦ ਮਨ ਮੋਹਣ ਹੁਣ ਆਵੇ ਨੀ।
ਜੀ ਤਪਦੇ ਵੀ ਠੰਢ ਪਾਵੇ ਨੀ॥

ਤੇਰੇ ਨੈਣਾਂ ਸੰਨ੍ਹ ਲਵਾਈ ਵੇ।
ਲੈ ਮਨ ਦੀ ਵਸਤ ਚੁਰਾਈ ਵੇ।
ਜਿੰਦ ਪ੍ਰੇਮ ਕੁੰਡੀ ਵਿਚ ਫਾਹੀ ਵੇ।
ਝੱਟ ਪੱਟ ਔਹ ਨਸ ਜਾਵੇ ਨੀ।
ਕਦ ਮਨ ਮੋਹਨ ਹਥ ਆਵੇ ਨੀ।
ਜੀ ਤਪਦੇ ਠੰਢ ਵੀ ਪਾਵੇ ਨੀ॥

ਵੇ ਸ਼ਾਮਾ ਜੋਸੀ ਲੁਟ ਗਇਓਂ ।
ਹੁਣ ਕਿਉਂ ਨਿਮਾਣੀ ਸੁਟ ਗਇਓਂ ।
ਮੈਂਨੂੰ ਜਗ ਜਹਾਨੋ ਪੁੱਟ ਗਇਓਂ ।
ਜੇ ਮੇਹਰ ਸਜਣ ਜੀ ਆਵੇਨੀ ।
ਇਕ ਪਲ ਵਿਚ ਪਾਰ ਲੰਘਾਵੇਨੀ ।
ਜੀ ਤਪਦੇ ਵੀ ਠੰਢ ਪਾਵੇ ਨੀ ॥

ਪੋਹ—

ਰੁਖ ਬਾਗੀਂ ਨਾਂਗੇ ਖੜੇ ਪਰਬਤ ਬਰਫ ਪਈ ।
ਪੋਹ ਮਹੀਨਾ ਆਇਆ ਏਹ ਜਿੰਦ ਤੜਫ ਰਹੀ ।

---

ਹੁਣ ਪੋਹ ਵਿਚ ਪਾਲੇ ਪੈਨ ਕੁੜੇ ।
ਕੋਈ ਸੇਜਾਂ ਸ਼ੋਹ ਹੰਡਾਨ ਕੁੜੇ ।
ਕੋਈ ਠੁਰ ਠੁਰ ਠੰਢੇ ਸੌਣ ਕੁੜੇ ।
ਜਿਨ ਘਰ ਕੰਤ ਨ ਆਵੇ ਨੀ ।
ਉਹ ਨਰੀ ਕਿਉਂ ਨਿਘ ਪਾਵੇ ਨੀ ।
ਪਿਰ ਠੰਢਾ ਠਾਰ ਠਰਾਵੇ ਨੀ ॥

ਜੋ ਕਰਮ ਚੰਗੇ ਕਰ ਆਈਆਂ ਨੇ ।
ਉਹ ਅਪਣੇ ਸ਼ੋਹ ਨੂੰ ਭਾਈਆਂ ਨੇ ।
ਮਿਲ ਸ਼ੋਹ ਨੂੰ ਹੰਡ ਹੰਡਾਈਆਂ ਨੇ ।
ਨ ਉਹਨਾ ਠੰਡ ਸਤਾਵੇ ਨੀ ।
ਕਦ ਸ਼ੋਹ ਮੈ ਘਰ ਆਵੇ ਨੀ ।
ਮੈ ਠਰਦੀ ਨਿਘ ਦਵਾਵੇ ਨੀ ॥

ਏਹ ਪਾਲਾ ਬਹੁਤ ਸਤਾਵੇ ਨੀ।
ਬ੍ਰਿਹਾਂ ਤੇ ਅੱਗ ਲਗਾਵੇ ਨੀ।
ਬਿਨ ਪ੍ਰੀਤਮ ਏਹੋ ਹਾਵੇ ਨੀ।
ਕਦ ਮੁੜਕੇ ਸ਼ੌਹ ਘਰ ਆਵੇ ਨੀ।
ਮੈ ਅਲ੍ਹੜ ਹਿੱਕ ਲਗਾਵੇ ਨੀ।
ਜੇ ਅਪਨੀ ਮੇਹਰ ਕਰਾਵੇ ਨੀ॥

ਕਿਉਂ ਪ੍ਰੀਤਮ ਪ੍ਰੀਤ ਵਿਸਾਰਗਿਓਂ।
ਇਕ ਮੋਇਆ ਤਾਈਂ ਮਾਰ ਗਿਓਂ।
ਭਾਹਿ ਪ੍ਰੇਮ ਹੁਣ ਠਾਰ ਗਿਓਂ।
ਫੁਲ ਬਾਗੀਂ ਨਜਰ ਨ ਆਵੇਨੀ।
ਪਾ ਪਾਵਾ ਚਾ ਡਰਾਵੇ ਨੀ।
ਏਹ ਬਿਨਾ ਸ਼ਾਮ ਨ ਭਾਵੇ ਨੀ।

ਮਾਘ—

ਪੁੰਨ ਮਾਘ ਦਾ ਨ੍ਹਾਤਿਆਂ ਮਾਘੀ ਨੂੰ ਕਰ ਦਾਨ।
ਮੈਂ ਪ੍ਰੇਮ ਨਦੀ ਵਿਚ ਰੁੜ ਗਈ, ਤਨ ਮਨ ਅਰਪਾਂ ਪ੍ਰਾਨ॥

---

ਮਾਘ ਮਗਨ ਵਿਚ ਪ੍ਰੀਤਮ ਹੋਈ।
ਪ੍ਰੀਤ ਨਦੀ ਮੱਲ ਮੱਲ ਮੈਂ ਧੋਈ।
ਸ਼ਾਮ ਬਿਨਾਂ ਨਹੀਂ ਭਾਸੇ ਕੋਈ।
ਮਿਲ ਪ੍ਰੀਤਮ ਪ੍ਰੀਤ ਪਿਆਰੇ ਵੇ।
ਆ ਸ਼ਾਮ ਸਜਨ ਮਤਵਾਰੇ ਵੇ।
ਆ ਮਿਲ ਸਾਈਂ ਪਿਆਰੇ ਵੇ॥

ਕਿਉਂ ਲਾਕੇ ਨੇਹੁ ਤੋੜ ਲਈ ।
ਕਿਉਂ ਟੁਰਕੇ ਵਾਗ ਏ ਮੋੜ ਲਈ ।
ਕੀ ਹੋਰ ਕਿਸੇ ਸੰਗ ਜੋੜ ਲਈ ?
ਮੈ ਘੋਲ ਘਤੀ ਸੌ ਵਾਰੇ ਵੇ ।
ਆ ਸਾਜਨ ਸ਼ਾਮ ਪਿਆਰੇ ਵੇ ।
ਆ ਮਿਲ ਸਾਈਂ ਪਿਆਰੇ ਵੇ ॥

ਮੈ ਲਾਕੇ ਪ੍ਰੀਤੀ ਭੁਲ ਗਈ ।
ਹੋ ਨੀਵੀਂ ਉਚੇ ਤੁਲ ਗਈ ।
ਤਾਈਂ ਜਗਤ ਵਿਚ ਮੈਂ ਰੁਲ ਗਈ ।
ਤੂੰ ਬਖਸ਼ੀ ਬਖਸ਼ਨ ਹਾਰੇ ਵੇ ।
ਆ ਸ਼ਾਮ ਸਜਨ ਮਤਵਾਰੇ ਵੇ ।
ਤੂੰ ਆ ਮਿਲ ਤਾਰਨ ਹਾਰੇ ਵੇ ॥

ਬਿਨ ਤੇਰੇ ਕੁਝ ਨ ਸੁਝੇ ਵੇ ।
ਇਹ ਬ੍ਰਿਹੋਂ ਅਗ ਨ ਬੁਝੇ ਵੇ ।
ਏਹ ਮਤ ਕਿਸੇ ਨੂੰ ਸੁਝੇ ਵੇ ।
ਹੁਣ ਪ੍ਰੇਮ ਲਾਜ ਰਖ ਪਿਆਰੇ ਵੇ ।
ਆ ਸ਼ਾਮ ਸਜਨ ਮਤਵਾਰੇ ।
ਤੂੰ ਆ ਮਿਲ ਤਾਰਨ ਹਾਰੇ ਵੇ ॥

ਫਗਣ—

ਫਗਣ ਖੇਡਨ ਹੋਲੀਆਂ, ਜੋ ਰੰਗ ਸ਼ੌਹੁ ਰਤੀਆਂ ।
ਛੜੀਆਂ ਰਹਿਣ ਪ੍ਰੇਮ ਬਿਨ, ਜੋਬਨ ਮਨ ਮਤੀਆਂ ॥ ੧ ॥

ਫਗਣ ਰੁਤ ਬਸੰਤ ਦੀ, ਅੰਬਾਂ ਬੂਰ ਪਏ ।
ਸੁੱਤਾ ਕਾਮ ਜਗਾਇਆ, ਬਨ ਰੁਖ ਰਸ ਭਏ ॥ ੨ ॥

---

ਬਿਨ ਸ਼ੌਹੁ ਦੇ ਮੈਂ ਅਕੇਲੀ ਨੀ ।
ਬਨ ਪੇਕੇ ਰਾਜ਼ ਗਹੇਲੀ ਨੀ ।
ਮੈਂ ਆਪ ਗਵਾਏ ਬੇਲੀ ਨੀ ।
ਹੁਣ ਬੈਠੀ ਲੈ ਪਛਤਾਵਾਂ ਨੀ ।
ਵੜ ਅੰਦਰ ਢੋਲਾ ਗਾਵਾਂ ਨੀ ।
ਮੈਂ ਕੱਲੀ ਫਾਗ ਵੰਞਾਵਾਂ ਨੀ ॥

ਹੁਣ ਅੰਦਰ ਬਹਿਣ ਨਾ ਭਾਵੇ ਨੀ ।
ਜੀ ਕਾਹਲਾ ਕਾਹਲਾ ਆਵੇ ਨੀ ।
ਕੁਝ ਪੀ ਮਿਲਣ ਨੂੰ ਚਾਹਵੇ ਨੀ ।
ਜੀ ਧੁਖਦਾ ਉਠ ਬਹਾਵਾਂ ਨੀ ।
ਕੁਝ ਲਗੀ ਤ੍ਰੇਹ ਬੁਝਾਵਾਂ ਨੀ ।
ਘਰ ਆਵੇ ਸ਼ਾਮ ਬੁਝਾਵਾਂ ਨੀ ॥

ਹੁਣ ਲੂੰ ਲੂੰ ਦੇ ਵਿਚ ਸ਼ੋਰ ਪਿਆ।
ਕੀ ਜੋਬਨ ਦੇ ਵਿਚ ਜ਼ੋਰ ਪਿਆ।
ਮਨ ਚੰਚਲ ਨੂੰ ਕੀ ਲੋੜ ਪਿਆ।
ਜਦ ਕਾਮ ਫੜੇ ਨਠ ਜਾਵਾਂ ਨੀ।

ਮੈਂ ਘੜੀ ਘੜੀ ਘਬਰਾਵਾਂ ਨੀ।
ਕਦ ਪਿਆਰਾ ਪ੍ਰੀਤਮ ਪਾਵਾਂ ਨੀ॥

ਲੈ ਫੜਕੇ ਅਖ ਤੇ ਹੀਆ ਨੀ।
ਕਦ ਵੇਖਾਂ ਮਿਲੇ ਆ ਪੀਆ ਨੀ।
ਕੀ ਪਾਇਆ ਪ੍ਰੇਮ ਕਜੀਆਂ ਨੀ।
ਖਿੜੀ ਬਸੰਤ ਸੁਹਾਵਾਂ ਨੀ।

ਹੁਣ ਕੀਕਨ ਫਾਗ ਮਨਾਵਾਂ ਨੀ।
ਕੀ, ਬਿਨ ਪੀ ਰੰਗ ਉਡਾਵਾਂ ਨੀ?

ਦੋਹਰਾ—

ਫਗਨ ਭਿਆ ਉਦਾਸ ਨੀ, ਹਰਦਮ ਉਭੇ ਸਾਹ।
ਨ ਕੁਝ ਮਨ ਨੂੰ ਭਾਂਵਦਾ, ਏਹੀ ਫਾਗ ਦੇ ਰਾਹ॥



ਚੇਤ—

ਚੇਤ੍ਰ ਚੜ੍ਹੇ ਸੁਹਾਵਨਾ ਚਿਤ ਵਿਚ ਚਾ ਵਸੇ।
ਨਿਕਲਨ ਰੁਖੀਂ ਕੂਮਲਾਂ ਮੈਂ ਚਿਤ ਆਸ ਵਸੇ ॥

---

ਮਨ ਫੁਟੀ ਇਕ ਅੰਗੂਰੀ ਨੀ ।
ਹੁਣ ਮਿਲਸੀ ਪੀ ਜਰੂਰੀ ਨੀ ।
ਹੁਣ ਦਸੇ ਦੂਰ ਫਤੂਰੀ ਨੀ।
ਕੋਈ ਸੁਤਿਆਂ ਆਨ ਜਗਾਵੇ ਨੀ।
ਮਨ ਹਰ ਦਮ ਤਾਂਘ ਖਿਚਾਵੇ ਨੀ।
ਕੋਈ ਸਦ ਸਦ ਕੋਲ ਬਹਾਵੇ ਨੀ ॥

ਹੁਣ ਜੋਬਨ ਸ਼ੋਰ ਮਚਾਵੇ ਨੀ ।
ਘਰ ਸਜਨ ਤਾਈਂ ਬਲਾਵੇ ਨੀ।
ਕਦ ਆਕੇ ਹਿੱਕ ਲਗਾਵੇ ਨੀ ।
ਇਸ ਤੱਪਦੀ ਠੰਢ ਪਵਾਵੇ ਨੀ।
ਮੈ ਹਰ ਦਮ ਏਹ ਜੀ ਚਾਹਵੇ ਨੀ।
ਆ ਪ੍ਰੀਤਮ ਮਨ ਰੰਗ ਲਾਵੇ ਨੀ ॥

ਮੈਂ ਪੁਛਾਂ ਕਾਹਨੂੰ ਨਸ ਚਲੇ ।
ਉਹ ਆਖਣ ਏਹ ਹੀ ਰਸ ਭਲੇ ।
ਕਿਸੇ ਬੈ ਕਰਾਏ ਨਹੀ ਵਲੇ ।
ਅਸੀਂ ਸਾਂਝੇ ਹਾਂ ਬਤਾਵੇ ਨੀ ।
ਏਹ ਕੀਕਣ ਸ਼ਹੁ ਵਸ ਆਵੇ ਨੀ।
ਜੇ ਭੁਲੀ ਭੁਲ ਬਖਸ਼ਾਵੇ ਨੀ ॥

ਕਿਉਂ ਸਾਂਝ ਏ ਸ਼ਾਮਾਂ ਛਡ ਗਿਓਂ ।
ਕਿਉਂ ਸਾਂਝਾਂ ਦਸਕੇ ਨਠ ਗਿਓਂ ।
ਕੀ ਭੁਲ ਮੇਰੀ ? ਛਡ ਗਿਓਂ ।
ਨਾ ਕੁੱਝ ਭੁੱਲ ਦਸਾਵੇ ਨੀ ।
ਇਹ ਕੀਕਣ ਸ਼ਹੁ ਵਸ ਆਵੇ ਨੀ ।
ਜੇ ਭੁਲੀ ਭੁਲ ਬਖਸ਼ਾਵੇ ਨੀ ॥

ਲੈ ਆਈ ਵਾਉ ਸਹੇਲੀ ਨੀ ।
ਕੀ ਘਲਿਆ ਏਹ ਨੂੰ ਬੇਲੀ ਨੀ ?
ਜੀ ਆਇਆਂ ਭੈਣ ਰਵੇਲੀ ਨੀ ।
ਹੁਣ ਜਮ ਜਮ ਸਜਨ ਆਵੇ ਨੀ ।
ਦਸ ਕਦ ਪ੍ਰੀਤਮ ਆਵੇ ਨੀ ?
ਮੇਰੀ ਮਨ ਦੀ ਖਿਚ ਹਟਾਵੇ ਨੀ ॥

ਲੈ ਬੋਲੀ ਵਾਉ ਵਧਾਈ ਨੀ ।
ਔਹ ਆਉਂਦੇ ਮੋਹਰੇ ਆਈ ਨੀ ।
ਹੁਣ ਬਣ ਠਣ ਪੀ ਰਿਝਾਈ ਨੀ ।
ਤੇਰਾ ਪ੍ਰੀਤਮ ਸ਼ਾਮ ਲੈ ਆਵੇ ਨੀ ।
ਤੈਂ ਭਾਗ ਵਡੇ ਰੰਗ ਲਾਵੇਂ ਨੀ ।
ਤੇਰੀ ਪ੍ਰੀਤ ਅਨੀ ਖਿਚ ਲਿਆਵੇ ਨੀ ॥

ਚੇਤ੍ਰ ਚਿਰੀਂ ਵਿਛੁੰਨਿਆ ਮਿਲਿਓਂ ਮਿਹਰ ਕਰਾ ।
ਦਿਲ ਵਿਚ ਵਸਦਾ ਨਿਤ ਸੈਂ ਘਰ ਵਸਕੇ ਜੀ ਵਸਾ ॥

ਤੇਰੀ ਬਿਰਹਾ ਦੇ ਵਿਚ ਰੋਂਦੀ ਸਾਂ ।
ਏਹ ਜੋਬਨ ਹਾਵੇ ਖੋਂਦੀ ਸਾਂ ।
ਅਖ ਮੋਤੀ ਹਾਰ ਪਰੋਂਦੀ ਸਾਂ ।
ਤੂੰ ਆਵੇਂ ਤੇ ਗਲ ਪਾਵਾਂ ਮੈਂ ।
ਤੇ ਰੁਠੜਾ ਸ਼ੌਹੁ ਮਨਾਵਾਂ ਮੈ ।
ਤੂੰ ਆਵੇ ਤੇ ਗਲ ਲਾਵਾਂ ਮੈ ॥

ਤੂੰ ਆਇਓਂ ਸ਼ਾਮਾ ਦੂਰੋਂ ਵੇ ।
ਕੀ ਜਾਣਾ ਕਿਸੇ ਹਜ਼ੂਰੋਂ ਵੇ ।
ਤੂੰ ਸਵਾਇਆ ਨੂਰੋਂ ਵੇ ।
ਵਿਚ ਨੈਣੀ ਨੂਰ ਰਖਾਂਵਾਂ ਮੈ ।
ਪਾ ਧੀਰੀ ਲਾ ਸ਼ਾਮ ਵਿਖਾਵਾਂ ਮੈ ।
ਏਹ ਕਜਲ ਅੱਖ ਰਖਾਵਾਂ ਮੈ ॥

ਤੂੰ ਕਾਲਾ ਤੇ ਮੈ ਗੋਰੀ ਵੇ ।
ਏਹ ਰਾਤ ਦਿਹੁੰ ਦੀ ਜੋੜੀ ਵੇ ।
ਏਹ ਧੁਰਦਾ ਮੇਲ ਨ ਤੋੜੀਂ ਵੇ ।
ਤੂੰ ਭੌਰਾ ਕਲੀ ਸਦਾਵਾਂ ਮੈ ।
ਤਨ ਹਾਰ [illegible] ਾਵਾਂ ਮੈ ।
ਕਰ ਭੇਟਾ ਹੁਸਨ ਰਿਝਾਵਾਂ ਮੈ ॥

ਸ਼ਾਮ– ਪ੍ਰੀਤ ਸੋਹਨੀ ਖਿਚ ਲਿਆਈ ਨੀ।
ਵਾਹ ਸ਼ਕਲ ਤੇਰੀ ਮਨ ਭਾਈ ਨੀ।
ਤੂੰ ਪਰੀਓਂ ਦੂਣ ਸਵਾਈ ਨੀ।
ਆ ਕੋਲ ਮੈ ਜੀ ਪਰਚਾਵਾਂ ਨੀ।
ਨਿਸ ਕਾਲਾ ਦਿਹੁੰ ਚੜ੍ਹਾਵੀਂ ਤੂੰ।
ਵਾਹੁ ਗੋਰੀ ਨੂਰ ਵਿਖਾਵੀਂ ਤੂੰ॥

ਵੈਸਾਖ– [illegible] 1926

ਵੈਸਾਖ ਸੁਹਾਵਾ ਚੜ੍ਹਪਿਆ, ਮਨ ਤਨ ਦੇ ਵਿਚ ਚਾਇ।
ਮੈ ਗਲ ਪ੍ਰੀਤਮ ਮਿਲਗਈ, ਜੀ ਦੀ ਆਸ ਪੁਜਾਇ॥

---

ਮੈ ਚੜ੍ਹੇ ਵਸਾਖ ਵਸਾਈ ਨੀ।
ਜਦ ਪ੍ਰੀਤਮ ਦੇ ਮਨ ਭਾਈ ਨੀ।
ਚਲ ਸਈਓ ਦੇਉ ਵਧਾਈ ਨੀ।
ਮੈ ਸੁੰਦਰ ਸ਼ਾਮੇ ਭਾਵਾਂ ਨੀ।
ਸ਼ੌਹ ਵਾਰੀ ਘੋਲੀ ਜਾਂਵਾਂ ਨੀ।
ਰਜ ਪੀ ਨੂੰ ਸਾਈਂ ਹੰਢਾਵਾਂ ਨੀ॥

ਹੁਣ ਜਾਣ ਸਫਲ ਇਹ ਹੋਈ ਨੀ।
ਬਿਨ ਪੀ ਨ ਦਿਸੇ ਕੋਈ ਨੀ।
ਹੁਣ ਅਗ ਬਿਰਹੋਂ ਦੀ ਖੋਈ ਨੀ।
ਏਹ ਪਿਆਰਾ ਸ਼ਾਮ ਮਨਾਵਾਂ ਨੀ।
ਸ਼ੌਹ ਵਾਰੀ ਘੋਲੀ ਜਾਵਾਂ ਨੀ।
ਰਜ ਪੀ ਨੂੰ ਸਾਈਂ ਹੰਢਾਵਾਂ ਨੀ॥

ਮੈ ਸੇਜੇ ਸੂਰਜ ਸਾਈਂ ਵੇ ।
ਰਬ ਹੋਰ ਨ ਦਿਹੁ ਚੜ੍ਹਾਈਂ ਵੇ।
ਹੁਣ ਪ੍ਰਿਥਵੀ ਚਾਲ ਠਰਾਈਂ ਵੇ।
ਸੋ ਜੁਗ ਜੁਗ ਰੈਣ ਕਰਾਵਾਂ ਨੀ।
ਸ਼ੌਹੁ ਵਾਰੀ ਘੋਲੀ ਜਾਵਾਂ ਨੀ।
ਰੱਜ ਪੀ ਨੂੰ ਸਾਈਂ ਹੰਡਾਵਾਂ ਨੀ॥

ਨ ਕੁਕੜ ਬਾਂਗ ਦਵਾਈਂ ਤੂੰ ।
ਘੜਆਲੀ ਨ ਵਜਾਈਂ ਤੂੰ ।
ਨੀ ਘੜੀਏ ! ਚਾਲ ਠਰਾਈਂ ਤੂੰ।
ਮੈ ਪ੍ਰੇਮ ਝਲਕ ਪਲ ਪਾਵਾਂ ਨੀ।
ਸ਼ੌਹ ਵਾਰੀ ਘੋਲੀ ਜਾਵਾਂ ਨੀ ।
ਰਜ ਪੀ ਨੂੰ ਸਾਈਂ ਹੰਡਾਵਾਂ ਨੀ।

ਜੇਠ–

ਗਿਆ ਵਿਸਾਖ ਸੁਹਾਵਣਾ ਜੇਠੇ ਜਨਮ ਲਿਆ।
ਬੀਤੀ ਰਾਤ ਪ੍ਰੇਮ ਦੀ ਸ਼ੌਹ ਚੜ੍ਹਦੇ ਤਿਬਕ ਪਿਆ।

---

ਏਹ ਚੜਦੇ ਜੇਠ ਮੈ ਤਾਈ ਨੀ।
"ਹੁਣ ਜਾਨਾ", ਆਖੇ ਸਾਈਂ ਨੀ।
ਸੁਧ ਰੈਣ ਅਡੋਲ ਵਿਹਾਈ ਨੀ।
ਹੁਣ ਫੇਰ ਇਕੱਲ ਡਰਾਵੇ ਨੀ ।
ਏਹ ਕੀਕਣ ਸ਼ੌਹ ਵਸ ਆਵੇ ਨੀ।
ਏਹ ਮੈਥੋਂ ਮੂਲ ਨ ਜਾਵੇ ਨੀ ।

ਮੈ ਮਿਨਤਾਂ ਕਰ ਕਰ ਹਾਰੀ ਨੀ।
ਡਿਗ ਪੈਰੀਂ ਅਰਜ ਗੁਜਾਰੀ ਨੀ।
ਨਹੀ ਮੰਨਦਾ ਏਹ ਮੁਰਾਰੀ ਨੀ।
ਏਹ ਡਾਢਾ ਠਗ ਦਸਾਵੇ ਨੀ।
ਏਹ ਕੀਕਣ ਸ਼ੌਹ ਵਸ ਆਵੇ ਨੀ।
ਏਹ ਮੈਥੋਂ ਮੂਲ ਨ ਜਾਵੇ ਨੀ।

ਮੈਂ ਰੋਵਾਂ, ਉਹ ਹਸਾਵੇ ਨੀ।
ਮੀਂਹ ਵਸਦੇ ਬਿਜਲੀ ਢਾਵੇ ਨੀ।
ਖਿਚ ਸਾਂਗ ਬਿਰਹੋਂ ਦੀ ਲਾਵੇ ਨੀ।
ਹੁਣ ਚਾੜ੍ਹ ਅਰਸ਼ ਤੋਂ ਢਾਵੇ ਨੀ।
ਦਸ ਕੀਕਨ ਸ਼ੌਹੁ ਵਸ ਆਵੇ ਨੀ ?
ਪ੍ਰੇਮ ਕਰੇ, ਸੋਈ ਪਾਵੇ ਨੀ॥

ਮੈਂ ਪੁਛਾਂ, ਕਾਹਨੂੰ ਨੱਸ ਚਲੇ।
ਓਹ ਆਖਨ, ਏਹੀ ਹਸ ਭਲੇ।
ਕਿਸੇ ਬੈ ਕਰਾਏ ਨਹੀਂ ਵਲੇ।
ਸਭ ਸਾਂਝੇ ਅਸੀ ਬਤਾਵੇ ਨੀ।
ਏਹ ਚੰਚਲ ਸ਼ੌਹੁ ਵਖਾਵੇ ਨੀ
ਗਲੀਂ ਗੱਲ ਮਿਲਾਵੇ ਨੀ॥